# ਗੁਲਬੀਨ – ਦ ਕਲਾਈਡੋਸਕੋਪ

ਰਾਜਪਾਲ ਸਿੰਘ

rajpaulsingh@gmail.com

Mobile 98767-10809

First Edition: 2018

PDF Edition: 2020

ਪੀਪਲਜ਼ ਫ਼ੋਰਮ

ਬਰਗਾੜੀ, ਪੰਜਾਬ

# ਭੂਮਿਕਾ

ਗ਼ੁਲਬੀਨ (Kaleidoscope) ਇੱਕ ਖਿਡੌਣਾ ਯੰਤਰ ਹੁੰਦਾ ਹੈ ਜਿਸ ਵਿੱਚ ਦਰਪਣ ਦੇ ਤਿੰਨ ਟੁਕੜਿਆਂ ਦੇ ਵਿਚਕਾਰ ਚੂੜੀਆਂ ਦੇ ਟੁਕੜੇ ਜਾਂ ਹੋਰ ਰੰਗਦਾਰ ਟੁਕੜੇ ਪਾ ਦਿੱਤੇ ਜਾਂਦੇ ਹਨ ਅਤੇ ਜਦ ਉਨ੍ਹਾਂ ਨੂੰ ਇੱਕ ਪਾਸੇ ਤੋਂ ਦੇਖਿਆ ਜਾਂਦਾ ਹੈ ਤਾਂ ਬਹੁਤ ਸਾਰੇ ਖ਼ੂਬਸੂਰਤ ਪੈਟਰਨ ਦੇਖਣ ਨੂੰ ਮਿਲਦੇ ਹਨ। ਇਸ ਪੁਸਤਕ ਵਿੱਚ ਵੀ ਜੀਵਨ ਅਤੇ ਸਮਾਜ ਦੇ ਬਹੁਤ ਸਾਰੇ ਰੰਗਾਂ ਦੇ ਟੁਕੜੇ ਪਾਏ ਗਏ ਹਨ, ਜਿਨ੍ਹਾਂ ਦੇ ਰੰਗ ਬਿਰੰਗੇ ਪ੍ਰਤੀਬਿੰਬਾਂ ਨੂੰ ਵਿਗਿਆਨ ਦੀ ਦ੍ਰਿਸ਼ਟੀ ਤੋਂ ਵੇਖਣ ਦਾ ਯਤਨ ਕੀਤਾ ਗਿਆ ਹੈ।

ਪੁਸਤਕ ਦੀ ਸ਼ੁਰੂਆਤ ਔਰਤ ਮਰਦ ਸਬੰਧਾਂ ਤੋਂ ਕੀਤੀ ਗਈ ਹੈ ਜਿਸ ਵਿੱਚ ਵਫ਼ਾ-ਬੇਵਫ਼ਾਈ ਵਰਗੇ ਵਰਤਾਰਿਆਂ ਦੇ ਜੀਵ-ਵਿਗਿਆਨਕ ਆਧਾਰ ਲੱਭਣ ਤੋਂ ਚੱਲ ਕੇ ਵਿਆਹ ਸੰਸਥਾ ਦੇ ਸਮਾਜਿਕ ਅਤੇ ਮਨੋਵਿਗਿਆਨਕ ਪੱਖ ਫਰੋਲੇ ਗਏ ਹਨ ਅਤੇ ਫਿਰ ਇਨ੍ਹਾਂ ਸਬੰਧਾਂ ਵਿਚੋਂ ਉਪਜਦੇ ਬੱਚਿਆਂ ਦੇ ਲਿੰਗ ਨਿਰਧਾਰਣ ਦੇ ਵਿਗਿਆਨਕ ਕਾਰਣ ਅਤੇ ਸੰਭਾਵਨਾਵਾਂ ਦੇ ਗਣਿਤਕ ਅਧਾਰ 'ਤੇ ਸਿੱਟੇ ਕੱਢੇ ਗਏ ਹਨ। ਸਾਡੇ ਸਭਿਆਚਾਰ ਵਿੱਚ ਆ ਰਹੀਆਂ ਤਬਦੀਲੀਆਂ ਵੱਡੀ ਚਰਚਾ ਦਾ ਵਿਸ਼ਾ ਬਣੀਆਂ ਹੋਈਆਂ ਹਨ; ਅਗਲੇ ਚੈਪਟਰਾਂ ਵਿੱਚ ਇਨ੍ਹਾਂ ਤਬਦੀਲੀਆਂ ਬਾਰੇ ਆਪਣਾ ਨਜ਼ਰੀਆ ਪੇਸ਼ ਕੀਤਾ ਹੈ। ਕਿਤਾਬਾਂ ਦਾ ਵਿਅਕਤੀ ਅਤੇ ਸਮਾਜ ਦੋਹਵਾਂ ਵਿੱਚ ਵੱਡਾ ਰੋਲ ਹੁੰਦਾ ਹੈ; ਸੋ ਦੋ ਚੈਪਟਰਾਂ ਵਿੱਚ ਕਿਤਾਬਾਂ ਦੀ ਮਹੱਤਤਾ ਅਤੇ ਚੋਣ ਬਾਰੇ ਕੁਝ ਗੱਲਾਂ ਕੀਤੀਆਂ ਗਈਆਂ ਹਨ। ਇਸ ਤੋਂ ਅੱਗੇ ਵਿਗਿਆਨ ਦੇ ਵੱਖ ਵੱਖ ਪੱਖਾਂ ਨੂੰ ਵਿਚਾਰਿਆ ਗਿਆ ਹੈ। ਧਰਮ ਦੀ ਉਤਪਤੀ, ਡੇਰਿਆਂ 'ਤੇ ਵਧਦੀਆਂ ਭੀੜਾਂ ਅਤੇ

ਮੀਟ ਖਾਣ ਵਰਗੇ ਮੁੱਦਿਆਂ ਨੂੰ ਤਰਕਸ਼ੀਲ ਨਜ਼ਰੀਏ ਤੋਂ ਘੋਖਿਆ ਗਿਆ ਹੈ। ਸੋਸ਼ਲ ਮੀਡੀਆ ਇੱਕ ਤਾਜਾ ਵਰਤਾਰਾ ਹੈ, ਇਸ ਦੀਆਂ ਸਮਾਜਿਕ-ਰਾਜਨੀਤਕ ਤਬਦੀਲੀ ਵਿੱਚ ਸੰਭਾਵਨਾਵਾਂ ਅਤੇ ਸੀਮਤਾਈਆਂ ਨੂੰ ਬਿਆਨਿਆ ਹੈ। ਆਖਰ ਵਿੱਚ ਤਿੰਨ ਅਜਿਹੇ ਮਹਾਂ-ਮਾਨਵਾਂ ਦੀ ਸੰਖੇਪ ਗਾਥਾ ਬਿਆਨੀ ਹੈ ਜਿਨ੍ਹਾਂ ਨੇ ਆਪਣੀਆਂ ਸਰੀਰਕ ਬਿਮਾਰੀਆਂ ਅਤੇ ਅਸਮਰਥਾਵਾਂ ਦੇ ਬਾਵਜੂਦ ਜ਼ਿੰਦਗੀ ਤੋਂ ਹਾਰ ਨਹੀਂ ਮੰਨੀ ਅਤੇ ਸਾਰਥਿਕ ਜ਼ਿੰਦਗੀ ਜਿਉਂਦੇ ਹੋਏ ਸਮਾਜ ਵਿੱਚ ਬਹੁਤ ਸ਼ਾਨਦਾਰ ਯੋਗਦਾਨ ਪਾਇਆ।

ਇਹ ਸਾਰੇ ਲੇਖ ਪਿਛਲੇ ਸਾਲਾਂ ਦੌਰਾਨ ਵੱਖ ਵੱਖ ਸਮਿਆਂ 'ਤੇ ਵੱਖ ਵੱਖ ਅਖ਼ਬਾਰਾਂ ਰਸਾਲਿਆਂ ਵਿੱਚ ਛਪਦੇ ਰਹੇ ਹਨ। ਵਧੇਰੇ ਕਰਕੇ ਇਹ ਲੇਖ ਨਵਾਂ ਜ਼ਮਾਨਾ, ਪੰਜਾਬੀ ਟ੍ਰਿਬਿਊਨ ਅਤੇ ਤਰਕਸ਼ੀਲ ਮੈਗ਼ਜ਼ੀਨ ਵਿੱਚ ਛਪਦੇ ਰਹੇ ਹਨ। ਹੁਣ ਇਨ੍ਹਾਂ ਨੂੰ ਇਕੱਠੇ ਕਰ ਕੇ ਪੁਸਤਕ ਰੂਪ ਵਿੱਚ ਪਾਠਕਾਂ ਅੱਗੇ ਪੇਸ਼ ਕੀਤਾ ਜਾ ਰਿਹਾ ਹੈ ਤਾਂ ਜੋ ਇਨ੍ਹਾਂ ਵਿਸ਼ਿਆਂ ਬਾਰੇ ਗੱਲ ਹੋਰ ਅੱਗੇ ਤੁਰ ਸਕੇ।

***- ਰਾਜਪਾਲ ਸਿੰਘ***

# ਤਤਕਰਾ

# ਔਰਤ ਮਰਦ ਸਬੰਧਾਂ ਦਾ ਵਿਗਿਆਨਕ ਵਿਸ਼ਲੇਸ਼ਣ

ਇੱਕ ਪੰਜਾਬੀ ਗੀਤ ਵਿੱਚ ਆਦਮੀ ਕਹਿੰਦਾ ਹੈ:

ਹੁਸਨ ਤੇ ਵਫਾ ਕਦੇ ਇੱਕ ਨਹੀਓਂ ਹੋਏ ਨੀ,

ਜਿੰਨ੍ਹਾਂ ਕੀਤਾ ਪਿਆਰ ਸਦਾ ਮੇਰੇ ਵਾਂਗ ਰੋਏ ਨੀ।

ਇੱਕ ਹਿੰਦੀ ਗੀਤ ਦੇ ਬੋਲ ਹਨ:

ਹਸੀਨੋ ਸੇ ਅਹਿਦੇ ਵਫ਼ਾ ਢੂੰਡਤੇ ਹੋ,

ਬੜੇ ਨਾਸਮਝ ਹੋ ਯੇ ਕਿਆ ਢੂੰਡਤੇ ਹੋ।

ਇੱਕ ਰੂਸੀ ਨਾਵਲ ਵਿੱਚ ਆਉਂਦਾ ਹੈ:

ਉਹ ਹੌਲੀ ਹੌਲੀ 'ਸੋਹਣੀਆਂ ਬੇਵਫ਼ਾ ਹੁੰਦੀਆਂ ਨੇ' ਗੀਤ ਦੀ ਧੁੰਨ ਗੁਣਗਣਾਉਂਦਾ ਜਾ ਰਿਹਾ ਸੀ। (ਭਾਵ ਰੂਸ ਵਿੱਚ ਇਹ ਕਿਸੇ ਆਮ ਪ੍ਰਚਲਿਤ ਗੀਤ ਦੇ ਬੋਲ ਹੋਣਗੇ)

ਇਹੋ ਜਿਹੇ ਹੋਰ ਸੈਂਕੜੇ ਕਾਵਿ ਟੋਟੇ ਅਤੇ 'ਭਰਥਰੀ ਹਰੀ' ਵਰਗੇ ਪੂਰੇ ਸੂਰੇ ਕਿੱਸੇ ਪੇਸ਼ ਕੀਤੇ ਜਾ ਸਕਦੇ ਹਨ ਜਿਨ੍ਹਾਂ ਦਾ ਭਾਵ ਅਰਥ ਹੁੰਦਾ ਹੈ ਕਿ ਔਰਤ ਬੇਵਫ਼ਾਈ ਕਰਦੀ ਹੈ, ਇੱਕ ਮਰਦ ਨਾਲ ਹੀ ਬੱਝੀ ਨਹੀਂ ਰਹਿੰਦੀ। ਪਰ ਕੀ ਇਹ ਸੱਚ ਹੈ? ਜਾਂ ਮਰਦ ਪ੍ਰਧਾਨ ਸਮਾਜ ਵੱਲੋਂ ਚਲਾਈ ਗਈ ਇੱਕ ਮਿੱਥ ਹੈ?

ਜੇ ਔਰਤ ਮਰਦ ਸਬੰਧਾਂ ਦਾ ਵਿਗਿਆਨਕ ਅਧਾਰ 'ਤੇ ਵਿਸ਼ਲੇਸ਼ਣ ਕੀਤਾ ਜਾਵੇ ਤਾਂ ਨਾ ਸਿਰਫ ਇਹ ਗੱਲ ਹੀ ਝੂਠੀ ਨਿਕਲਦੀ ਹੈ ਸਗੋਂ ਇਸ ਤੋਂ ਉਲਟ ਸੱਚ ਸਾਹਮਣੇ ਆਉਂਦਾ ਹੈ ਕਿ ਇਹ ਪ੍ਰਵਿਰਤੀ ਅਸਲ ਵਿੱਚ ਮਰਦ ਦੀ ਹੁੰਦੀ ਹੈ, ਚਾਹੇ

ਇਸ ਵਿੱਚ ਉਸ ਦਾ ਵੀ ਆਪਣਾ 'ਕਸੂਰ' ਕੋਈ ਨਹੀਂ ਹੁੰਦਾ, ਸਿਰਫ ਕੁਝ ਜੀਵ ਵਿਗਿਆਨਕ ਕਾਰਨ ਹੁੰਦੇ ਹਨ ਜੋ ਉਸ ਨੂੰ ਕੁਝ ਹੋਰ ਨਵਾਂ ਢੂੰਡਣ ਵਿਚ ਉਲਝਾਈ ਰੱਖਦੇ ਹਨ। ਨਰ ਅਤੇ ਮਾਦਾ ਦੇ ਸਰੀਰਕ ਸਬੰਧਾਂ ਦੀ ਜੀਵ-ਵਿਗਿਆਨਕ ਬੁਨਿਆਦ ਸੰਤਾਨ ਉਤਪਤੀ ਹੈ। ਸੰਤਾਨ ਅਸਲ ਵਿਚ ਜੀਵ ਦੀ ਇਸ ਸੰਸਾਰ ਵਿਚ ਸਦਾ ਆਪਣੀ ਹੋਂਦ ਕਾਇਮ ਰੱਖਣ ਦੀ ਇੱਛਾ ਵਿੱਚੋਂ ਹੀ ਨਿਕਲਦੀ ਹੈ। ਹਰ ਜੀਵ ਚਾਹੇ ਵੱਧ ਤੋਂ ਵੱਧ ਲੰਮਾ ਸਮਾਂ ਜਿਉਂਦੇ ਰਹਿਣ ਦੀ ਕੋਸ਼ਿਸ਼ ਕਰਦਾ ਹੈ ਪਰ ਹਰ ਹੋਰ ਵਸਤੂ ਵਾਂਗ ਉਸਨੇ ਵੀ ਘਸਾਈ ਰਗੜਾਈ ਨਾਲ ਆਖਰ ਖਤਮ ਹੋਣਾ ਹੁੰਦਾ ਹੈ। ਸੋ ਸੰਤਾਨ ਉਤਪਤੀ ਰਾਹੀਂ ਆਪਣੇ ਹੀ ਸਰੀਰ ਦੇ ਇੱਕ ਸੈੱਲ ਤੋਂ ਇੱਕ ਨਵੀਂ ਜ਼ਿੰਦਗੀ ਸ਼ੁਰੂ ਕਰਨ ਦੀ ਇੱਛਾ ਹਰ ਜੀਵ ਦੀ ਇਕ ਕੁਦਰਤੀ ਮੂਲ ਪ੍ਰਵਿਰਤੀ ਬਣ ਗਈ ਕਿਉਂਕਿ ਇਸ ਨਾਲ ਉਸ ਦੇ ਸਰੀਰ ਦਾ ਹੀ ਇਕ ਹਿੱਸਾ ਵਿਕਸਿਤ ਹੋ ਕੇ ਪੂਰਾ ਸੂਰਾ ਜੀਵ ਬਣ ਕੇ ਅੱਗੇ ਤੋਂ ਅੱਗੇ ਜ਼ਿੰਦਗੀ ਜਿਉਂਦਾ ਰਹਿੰਦਾ ਹੈ। ਜੀਵਾਂ ਵਿਚ ਜੇ ਇਹ ਇੱਛਾ ਨਾ ਵਿਕਸਿਤ ਹੁੰਦੀ ਤਾਂ ਸੰਸਾਰ 'ਤੇ ਕੋਈ ਜੀਵਨ ਹੀ ਨਹੀਂ ਹੋਣਾ ਸੀ। ਸੰਤਾਨ ਉਤਪਤੀ ਪ੍ਰਤੀ ਮਨੁੱਖ ਵਿੱਚ ਜੋ ਜੀਵ ਵਿਗਿਆਨਕ ਪ੍ਰਵਿਰਤੀਆਂ ਬਣੀਆਂ, ਉਨ੍ਹਾਂ ਨੂੰ ਅੱਜ ਦੇ ਸਹੂਲਤਮਈ ਆਧੁਨਿਕ ਵਾਤਾਵਰਣ ਦੇ ਪ੍ਰਸੰਗ ਵਿੱਚ ਨਹੀਂ ਸਮਝਿਆ ਜਾ ਸਕਦਾ ਸਗੋਂ ਇਸ ਨੂੰ ਮਨੁੱਖੀ ਵਿਕਾਸ ਦੇ ਉਸ ਮੁੱਢਲੇ ਜੰਗਲੀ ਜੀਵਨ ਦੇ ਸੰਦਰਭ ਵਿਚ ਹੀ ਦੇਖਿਆ ਜਾਣਾ ਚਾਹੀਦਾ ਹੈ। ਜਦ ਮਨੁੱਖ ਕੁਦਰਤੀ ਹਾਲਤਾਂ ਵਿਚ ਰਹਿੰਦਾ ਸੀ ਤਾਂ ਉਸ ਦੇ ਜਿਉਂਦੇ ਰਹਿਣ ਦੀ ਦਰ ਹੁਣ ਮੁਕਾਬਲੇ ਬਹੁਤ ਘੱਟ ਸੀ। ਉਹ ਕੁਦਰਤੀ ਆਫਤਾਂ ਤੇ ਬਿਮਾਰੀਆਂ ਆਦਿ ਤੋਂ ਇਲਾਵਾ ਦੂਸਰੇ ਜਾਨਵਰਾਂ ਦਾ ਖਾਜਾ ਬਣਦਾ ਰਹਿੰਦਾ ਸੀ ਜਿਸ ਕਰਕੇ ਉਸ ਦੀ ਪੈਦਾ ਕੀਤੀ ਸੰਤਾਨ ਵਿਚੋਂ ਬਹੁਤ ਥੋੜ੍ਹੀ ਗਿਣਤੀ ਬਚਦੀ ਸੀ। ਸੰਘਰਸ਼ ਦੀਆਂ ਇਨ੍ਹਾਂ ਕੁਦਰਤੀ ਹਾਲਤਾਂ ਵਿੱਚ

ਸਭ ਜੀਵਾਂ ਵਾਂਗ ਮਨੁੱਖ ’ਚ ਵੀ ਸੰਤਾਨ ਉਤਪਤੀ ਪ੍ਰਤੀ ਦੋ ਮੂਲ ਪ੍ਰਵਿਰਤੀਆਂ ਵਿਕਸਿਤ ਹੋਣੀਆਂ ਸੁਭਾਵਿਕ ਸਨ (1) ਉਹ ਸੰਭਵ ਹੱਦ ਤੱਕ ਵੱਧ ਤੋਂ ਵੱਧ ਸੰਤਾਨ ਪੈਦਾ ਕਰੇ (2) ਉਸ ਸੰਤਾਨ ਦੀ ਵੱਧ ਤੋਂ ਵੱਧ ਸਾਂਭ ਸੰਭਾਲ ਕਰੇ ਤਾਂ ਜੋ ਉਹ ਜਿਉਂਦੇ ਰਹਿਣ ਲਈ ਸੰਘਰਸ਼ ਵਿਚ ਸਫ਼ਲ ਹੋਵੇ। ਇਨ੍ਹਾਂ ਦੋਵਾਂ ਪ੍ਰਵਿਰਤੀਆਂ ਵਿਚੋਂ ਮਨੁੱਖੀ ਨਰ ਭਾਵ ਮਰਦ ਸਰੀਰਕ ਤੌਰ ’ਤੇ ਪਹਿਲੀ ਪ੍ਰਵਿਰਤੀ ’ਤੇ ਪੂਰਾ ਉਤਰਨ ਦੇ ਸਮਰੱਥ ਹੈ ਜਦ ਕਿ ਔਰਤ ਦਾ ਵਿਕਾਸ ਦੂਸਰੀ ਪ੍ਰਵਿਰਤੀ ਦੀ ਪੂਰਤੀ ਅਧੀਨ ਹੋਇਆ।

ਇਨ੍ਹਾਂ ਦੋਵਾਂ ਪ੍ਰਵਿਰਤੀਆਂ ਭਾਵ ਵੱਧ ਸੰਤਾਨ ਪੈਦਾ ਕਰਨੀ ਅਤੇ ਪੈਦਾ ਸੰਤਾਨ ਦੀ ਵੱਧ ਤੋਂ ਵੱਧ ਸਾਂਭ ਸੰਭਾਲ ਕਰਨ ਵਿਚਕਾਰ ਵੀ ਇੱਕ ਵਿਰੋਧਤਾਈ ਹੈ। ਜੇ ਸੰਤਾਨ ਵੱਧ ਪੈਦਾ ਹੁੰਦੀ ਹੈ ਤਾਂ ਉਸ ਦੀ ਓਨੀ ਸਾਂਭ ਸੰਭਾਲ ਨਹੀਂ ਹੋ ਸਕਦੀ ਅਤੇ ਜੇ ਸਾਂਭ ਸੰਭਾਲ ਲਈ ਵੱਧ ਸਮਾਂ ਸ਼ਕਤੀ ਲਗਾਈ ਜਾਂਦੀ ਹੈ ਤਾਂ ਲਗਾਤਾਰ ਸੰਤਾਨ ਉਤਪਤੀ ਨਹੀਂ ਕੀਤੀ ਜਾ ਸਕਦੀ। ਹੇਠਲੇ ਪੱਧਰ ਦੇ ਜੀਵਾਂ ਵਿਚ ਇਸ ਵਿਰੋਧਤਾਈ ਵਿਚੋਂ ਪਹਿਲਾ ਪੱਖ ਭਾਰੂ ਹੁੰਦਾ ਹੈ ਜਿਵੇਂ ਡੱਡੂ ਮੱਛੀਆਂ ਵਰਗੇ ਜੀਵਾਂ ਵਿਚ ਹਜ਼ਾਰਾਂ ਲੱਖਾਂ ਦੀ ਗਿਣਤੀ ਵਿਚ ਸੰਤਾਨ ਪੈਦਾ ਹੁੰਦੀ ਹੈ ਪਰ ਉਸ ਦੀ ਸਾਂਭ ਸੰਭਾਲ ਵਾਲਾ ਪੱਖ ਬਿਲਕੁਲ ਕਮਜ਼ੋਰ ਹੈ। ਜਿਵੇਂ ਜਿਵੇਂ ਉਪਰਲੀ ਪੱਧਰ ਦੇ ਜੀਵਾਂ ਵੱਲ ਜਾਂਦੇ ਹਾਂ, ਸੰਤਾਨ ਦੀ ਗਿਣਤੀ ਵਾਲਾ ਪੱਖ ਘਟਦਾ ਜਾਂਦਾ ਹੈ ਪਰ ਉਸਦੀ ਵਧੇਰੇ ਸਾਂਭ ਸੰਭਾਲ ਵਾਲਾ ਗੁਣਾਤਮਕ ਪੱਖ ਵੱਧਦਾ ਜਾਂਦਾ ਹੈ। ਇਸ ਦੇ ਪਿਛੇ ਇਹ ਵੀ ਕਾਰਨ ਹੈ ਕਿ ਜਿਵੇਂ ਜਿਵੇਂ ਜੀਵ ਗੁੰਝਲਦਾਰ ਹੁੰਦਾ ਜਾਂਦਾ ਹੈ ਉਸ ਦੇ ਪੂਰਾ ਵਿਕਸਿਤ ਹੋਣ ਵਿਚ ਵੱਧ ਸਮਾਂ ਅਤੇ ਸਾਧਨ ਲਗਦੇ ਹਨ। ਇਸ ਤਰ੍ਹਾਂ ਮਨੁੱਖੀ ਬੱਚਾ ਸਾਂਭ ਸੰਭਾਲ ਦੀ ਬਹੁਤ ਜ਼ਿਆਦਾ ਅਤੇ ਲੰਮੇਂ ਸਮੇਂ ਤੱਕ ਮੰਗ ਕਰਦਾ ਹੈ। ਦੁੱਧ

ਚੰੁਘਾਊ ਵਰਗ ਦੇ ਹੋਰ ਸਾਰੇ ਜੀਵਾਂ ਵਾਂਗ ਮਨੁੱਖੀ ਬੱਚੇ ਨੂੰ ਆਪਣੀ ਖੁਰਾਕ ਪ੍ਰਾਪਤੀ ਲਈ ਮਾਤਾ ਉੱਤੇ ਨਿਰਭਰ ਰਹਿਣਾ ਪੈਂਦਾ ਹੈ ਪਰ ਬੱਚੇ ਦੀ ਖੁਰਾਕ ਸੁਰੱਖਿਆ ਅਤੇ ਆਪਣੀ ਖੁਰਾਕ ਪ੍ਰਾਪਤੀ ਆਦਿ ਦੀਆਂ ਲੋੜਾਂ ਨੂੰ ਠੀਕ ਢੰਗ ਨਾਲ ਪੂਰਾ ਕਰਨਾ ਮਾਦਾ ਲਈ ਇਕਵੱਲੇ ਤੌਰ ਤੇ ਬਹੁਤ ਮੁਸ਼ਕਲ ਹੈ। ਇਸ ਲਈ ਉਹ ਚਾਹੁੰਦੀ ਹੈ ਬੱਚੇ ਦੇ ਜਨਮ ਲਈ ਜਿੰਮੇਵਾਰ ਨਰ ਉਸ ਦਾ ਪੱਕਾ ਸਾਥੀ ਬਣੇ। ਇਕ ਤੋਂ ਬਹੁਤੇ ਨਰਾਂ ਨਾਲ ਸਬੰਧ ਸਥਾਈ ਅਤੇ ਗੂੜ੍ਹੇ ਨਹੀਂ ਹੋ ਸਕਦੇ। ਇਸ ਲਈ ਉਸ ਵਿਚ ਸੁਭਾਵਿਕ ਤੌਰ ਤੇ ਇਕ ਨਰ ਪ੍ਰਤੀ ਸਮਰਪਣ ਦੀ ਭਾਵਨਾ ਵਿਕਸਿਤ ਹੋਈ।

ਦੂਜੇ ਪਾਸੇ ਮਨੁੱਖੀ ਨਰ (ਮਰਦ) ਦੀ ਸੰਤਾਨ ਦੇ ਵੱਧ ਜਿਉਂਦੇ ਰਹਿਣ ਅਤੇ ਵਧਣ ਫੁੱਲਣ ਦੇ ਮੌਕੇ ਉਨੇ ਹੀ ਵਧ ਜਾਂਦੇ ਹਨ ਜਿੰਨੀਆਂ ਵਧੇਰੇ ਔਰਤਾਂ ਨਾਲ ਉਸ ਦਾ ਸਬੰਧ ਹੋਵੇ। ਜੰਗਲੀ ਜੀਵਨ ਵਾਲੀਆਂ ਕੁਦਰਤੀ ਹਾਲਤਾਂ ਵਿੱਚ ਜੇ ਕਿਸੇ ਮਰਦ ਦੀ ਸਾਰੀ ਸੰਤਾਨ ਇਕੋ ਔਰਤ ਕੋਲ ਹੀ ਹੈ ਤਾਂ ਕਿਸੇ ਵੀ ਕੁਦਰਤੀ ਮਾਰ ਪੈਣ ਦੀ ਸੂਰਤ ਵਿਚ ਉਹ ਸਾਰੀ ਇਕੱਠੀ ਨਸ਼ਟ ਹੋ ਸਕਦੀ ਹੈ ਪਰ ਜੇ ਉਸਦੀ ਸੰਤਾਨ ਅੱਠ ਦਸ ਮਦਾਵਾਂ ਪਾਸ ਹੈ ਤਾਂ ਉਨ੍ਹਾਂ ਵਿਚੋਂ ਕੁਝ ਦੇ ਬਚੇ ਰਹਿਣ ਅਤੇ ਵਧਣ ਫੁੱਲਣ ਦੀ ਸੰਭਾਵਨਾ ਵਧੇਰੇ ਹੁੰਦੀ ਹੈ। ਇਥੇ ਇਹ ਗੱਲ ਮੁੜ ਚੇਤੇ ਕਰਨ ਦੀ ਲੋੜ ਹੈ ਕਿ ਮਨੁੱਖ ਦੀਆਂ ਸਾਰੀਆਂ ਮੂਲ ਪ੍ਰਵਿਰਤੀਆਂ ਉਸ ਦੇ ਲੱਖਾਂ ਸਾਲਾਂ ਦੇ ਕੁਦਰਤੀ ਜੰਗਲੀ ਜੀਵਨ ਵਿਚੋਂ ਪੈਦਾ ਹੋਈਆਂ ਨਾ ਕਿ ਚਾਰ-ਪੰਜ ਹਜ਼ਾਰ ਸਾਲ ਦੇ ਹੁਣ ਵਾਲੇ ਸਮਾਜਿਕ ਜੀਵਨ ਵਿਚੋਂ। ਇਸ ਸਬੰਧੀ ਦੂਜੀ ਮਹੱਤਵਪੂਰਨ ਗੱਲ ਇਹ ਹੈ ਕਿ ਨਰ ਵਿਚ ਹਰ ਰੋਜ਼ ਲੱਖਾਂ ਸ਼ੁਕਰਾਣੂ ਪੈਦਾ ਹੁੰਦੇ ਹਨ ਜਦ ਕਿ ਮਨੁੱਖੀ ਮਾਦਾ ਵਿਚ ਹਰ ਮਹੀਨੇ ਇਕ ਹੀ ਬੀਜ-ਅੰਡ ਵਿਕਸਿਤ ਹੁੰਦਾ ਹੈ। ਨਰ ਦੀ ਇਹ ਜੀਵ-ਵਿਗਿਆਨਕ

ਸਮਰੱਥਾ ਵੀ ਉਸ ਨੂੰ ਬਹੁਤੀਆਂ ਮਦਾਵਾਂ ਨਾਲ ਸਬੰਧ ਬਣਾਉਣ ਦੇ ਯੋਗ ਬਣਾਉਂਦੀ ਹੈ ਅਤੇ ਇਸ ਲਈ ਖਿੱਚ ਪੈਦਾ ਕਰਦੀ ਹੈ।

ਵਿਗਿਆਨੀਆਂ ਵੱਲੋਂ ਮਨੁੱਖੀ ਨਰ ਦੀ ਇਸ ਪ੍ਰਵਿਰਤੀ ਦੀ ਵਧੇਰੇ ਸਪਸ਼ਟ ਜਾਣਕਾਰੀ ਹਾਸਲ ਕਰਨ ਲਈ ਬਾਂਦਰ ਜਾਤੀ ਦੇ ਹੋਰ ਜੀਵਾਂ ਦਾ ਇਸ ਪੱਖੋਂ ਅਧਿਐਨ ਕੀਤਾ ਗਿਆ ਹੈ, ਜਿਸ ਤੋਂ ਇਹੀ ਸਿੱਟਾ ਨਿਕਲਿਆ ਹੈ ਕਿ ਦੁੱਧ ਚੁੰਘਾਊ ਜੀਵਾਂ ਵਿੱਚ ਇੱਕ ਨਰ-ਇੱਕ ਮਾਦਾ ਵਾਲੀ ਪ੍ਰਵਿਰਤੀ ਬਹੁਤ ਘੱਟ ਹੈ। ਇਸ ਦੀ ਬਜਾਏ ਇੱਕ ਨਰ-ਬਹੁ ਮਾਦਾ ਵਾਲੀ ਸਥਿਤੀ ਵਧੇਰੇ ਹੈ। ਦੁੱਧ ਚੁੰਘਾਊ ਜਾਨਵਰਾਂ ਵਿਚੋਂ ਮਨੁੱਖ ਅੱਗੇ ਜਿਸ ਵਰਗ ਨਾਲ ਸਬੰਧਤ ਹੈ ਉਸ ਨੂੰ 'ਪ੍ਰਾਈਮੇਟ' ਵਰਗ ਕਿਹਾ ਜਾਂਦਾ ਹੈ। ਇਸ ਪ੍ਰਾਈਮੇਟ ਵਰਗ ਵਿੱਚ ਸੈਂਕੜੇ ਕਿਸਮ ਦੇ ਬਾਂਦਰ, ਲੰਗੂਰ, ਗਿਬਨ, ਗੁਰੀਲੇ ਅਤੇ ਬਣਮਾਨਸ ਆਦਿ ਆ ਜਾਂਦੇ ਹਨ। ਇਨ੍ਹਾਂ ਸੈਂਕੜੇ ਜਾਤੀਆਂ ਵਿਚ ਕੇਵਲ ਚਾਰ ਜੀਵ-ਜਾਤੀਆਂ ਗਿਬਨ, ਮੈਲਾਗਾਸੀ ਲੰਗੂਰ ਤੇ ਦੋ ਬਾਂਦਰ ਨਸਲਾਂ ਓਲਡ ਵਰਲਡ ਬਾਂਦਰ ਅਤੇ ਦੱਖਣੀ ਅਮਰੀਕੀ ਬਾਂਦਰਾਂ ਵਿੱਚ ਹੀ ਇੱਕ ਨਰ ਇਕ ਮਾਦਾ ਦਾ ਰੁਝਾਨ ਦੇਖਣ ਨੂੰ ਮਿਲਦਾ ਹੈ ਅਤੇ ਇਨ੍ਹਾਂ ਵਿਚੋਂ ਵੀ ਕੇਵਲ ਗਿਬਨ ਅਤੇ ਮੈਲਾਗਾਸੀ ਲੰਗੂਰ ਹੀ ਪੱਕੇ ਇਕ ਪਤਨੀ-ਵਰਤਾ ਹਨ। (ਸੋਮਾ - ਕੈਂਬ੍ਰਿਜ ਯੂਨੀਵਰਸਿਟੀ ਵਲੋਂ ਪ੍ਰਕਾਸ਼ਿਤ ਐਨਸਾਈਕਲੋਪੀਡੀਆ ਆਫ ਹਿਊਮਨ ਐਵੋਲੂਸ਼ਨ)

ਹੁਣ ਅੱਗੇ ਸਵਾਲ ਪੈਦਾ ਹੁੰਦਾ ਹੈ ਕਿ ਪ੍ਰਾਈਮੇਟ ਵਰਗ ਦੇ ਨਰ ਫਿਰ ਕਿੰਨੀਆਂ ਕੁ ਮਾਦਾਵਾਂ ਨਾਲ ਸਰੀਰਕ ਸਬੰਧ ਰੱਖਦੇ ਹਨ। ਵਿਗਿਅਆਨੀਆਂ ਮੁਤਾਬਕ ਇਹ ਇਸ ਗੱਲ 'ਤੇ ਨਿਰਭਰ ਕਰਦਾ ਹੈ ਕਿ ਉਹ ਕਿੰਨੀਆਂ ਕੁ ਮਾਦਾਵਾਂ ਨੂੰ ਸੁਰੱਖਿਆ ਦੇ ਸਕਦਾ ਹੈ। ਕੁਝ ਜਾਨਵਰਾਂ ਵਿਚ ਥੋੜ੍ਹੇ ਏਰੀਏ ਵਿਚੋਂ ਖੁਰਾਕ

ਪ੍ਰਾਪਤ ਕਰਨ ਦੀ ਪ੍ਰਵਿਰਤੀ ਹੈ ਅਤੇ ਕੁਝ ਵਿਚ ਦੂਰ-ਦੂਰ ਤੱਕ ਖਿੰਡ ਪੁੰਡ ਕੇ। ਪਹਿਲੀ ਹਾਲਤ ਵਿਚ ਨਰ ਦਾ ਵਧੇਰੇ ਮਾਦਾਵਾਂ ਨਾਲ ਸਬੰਧ ਬਣਦਾ ਹੈ ਅਤੇ ਦੂਜੀ ਹਾਲਤ ਵਿਚ ਇਕਾ-ਦੁੱਕਾ ਮਾਦਾਵਾਂ ਹੀ ਉਸ ਦੀ ਸੁਰੱਖਿਆ ਦੇ ਘੇਰੇ ਵਿਚ ਆਉਂਦੀਆਂ ਹਨ। (ਆਦਮੀਆਂ ਦੇ ਹਰਮ ਵੀ ਇਸੇ ਨਿਯਮ ਦੇ ਆਧਾਰ ’ਤੇ ਬਣਦੇ ਹਨ ਕਿ ਉਹ ਕਿੰਨੀਆਂ ਕੁ ਔਰਤਾਂ ਨੂੰ ਆਰਥਿਕ ਅਤੇ ਸਮਾਜਿਕ ਸੁਰੱਖਿਆ ਦੇਣ ਦੇ ਸਾਧਨ ਰਖਦਾ ਹੈ।)

**ਸਮਾਜੀਕਰਨ ਦਾ ਅਮਲ**

ਜਾਨਵਰਾਂ ਦੀ ਗੱਲ ਛੱਡਦੇ ਹੋਏ ਹੁਣ ਅਸੀਂ ਮਨੁੱਖੀ ਸਮਾਜ ਵੱਲ ਮੁੜਦੇ ਹਾਂ ਕਿਉਂਕਿ ਬਿਨਾਂ ਸ਼ੱਕ ਆਧੁਨਿਕ ਮਨੁੱਖ ਇਕ ਸਮਾਜਿਕ ਜੀਵ ਹੈ। ਉਸਦੇ ਸਮਾਜੀਕਰਨ ਦੇ ਅਮਲ ਵਿਚ ਬਹੁਤ ਸਾਰੀਆਂ ਜੀਵ-ਵਿਗਿਆਨਕ ਪ੍ਰਵਿਰਤੀਆਂ ਨੂੰ ਦਬਾ ਦਿੱਤਾ ਗਿਆ ਹੈ। ਔਰਤ ਮਰਦ ਸਬੰਧਾਂ ਦਾ ਮਾਮਲਾ ਵੀ ਕੁਝ ਇਹੋ ਜਿਹਾ ਹੈ ਜਿੱਥੇ ਕਾਮ ਨੂੰ ਸਮਾਜ ਦੀਆਂ ਲੋੜਾਂ ਲਈ ਬਣਾਏ ਰਾਹਾਂ ਵਿਚੋਂ ਲੰਘਾਉਣ ਲਈ ਸਦਾ ਹੀ ਕੋਸ਼ਿਸ਼ਾਂ ਚਲਦੀਆਂ ਰਹੀਆਂ ਹਨ।

ਇਥੇ ਸਭ ਤੋਂ ਪਹਿਲਾ ਸਵਾਲ ਖੜ੍ਹਾ ਹੁੰਦਾ ਹੈ ਕਿ ਸਮਾਜੀਕਰਨ ਦੇ ਅਮਲ ਵਿਚ ਇਕ ਨਰ-ਬਹੁ ਮਾਦਾ ਵਾਲੀ ਜੀਵ-ਵਿਗਿਆਨਕ ਪ੍ਰਵਿਰਤੀ ’ਤੇ ਰੋਕ ਕਿਉਂ ਲਗਾਉਣੀ ਪੈਂਦੀ ਹੈ? ਇੱਕ ਕਾਰਣ ਤਾਂ ਸਪਸ਼ਟ ਹੈ ਕਿ ਕੁਦਰਤ ਵਿੱਚ ਆਦਮੀ ਅਤੇ ਔਰਤਾਂ ਦੀ ਗਿਣਤੀ ਲਗਪੱਗ ਬਰਾਬਰ ਹੁੰਦੀ ਹੈ। ਜੇ ਇਕ ਆਦਮੀ ਵੱਧ ਔਰਤਾਂ ਰੱਖਦਾ ਹੈ ਤਾਂ ਨਿਸਚੇ ਹੀ ਕੁਝ ਹੋਰ ਨੂੰ ਇਸ ਤੋਂ ਵਾਂਝੇ ਰਹਿਣਾ ਪਵੇਗਾ ਅਤੇ ਵਾਂਝੇ ਆਦਮੀ ਦੂਸਰਿਆਂ ਖਿਲਾਫ ਲਗਾਤਾਰ ਸੰਘਰਸ਼ ਦੀ ਹਾਲਤ ਵਿਚ ਰਹਿਣਗੇ।

ਜਿਨ੍ਹਾਂ ਜਾਨਵਰਾਂ ਦੀ ਪਹਿਲਾਂ ਉਦਾਹਰਣ ਦਿੱਤੀ ਗਈ ਹੈ, ਉਨ੍ਹਾਂ ਵਿੱਚ ਇਸੇ ਤਰ੍ਹਾਂ ਚਲਦਾ ਰਹਿੰਦਾ ਹੈ। ਜਾਨਵਰ ਜਗਤ ਵਿਚ ਸੈਕਸ ਸਾਥੀ ਲੱਭਣ ਲਈ ਬਹੁਤ ਜ਼ਿਆਦਾ ਸਮਾਂ ਅਤੇ ਸ਼ਕਤੀ ਖਰਚ ਹੁੰਦੀ ਹੈ, ਨਰਾਂ ਵਿਚ ਭਿਆਨਕ ਲੜਾਈਆਂ ਹੁੰਦੀਆਂ ਹਨ, ਪਰ ਆਦਮੀ ਵਿੱਚ ਸੂਝ ਵਿਕਸਿਤ ਹੋ ਜਾਣ ਨੇ ਜਿੱਥੇ ਇਸ ਨੂੰ ਕੁਦਰਤੀ ਬੰਧਨਾਂ ਤੋਂ ਅਜ਼ਾਦ ਕਰਵਾਇਆ ਉਥੇ ਉਸ ਨੇ ਸੈਕਸ ਲਈ ਸਾਥੀ ਲੱਭਣ ਪਿੱਛੇ ਹਰ ਵਕਤ ਸੰਘਰਸ਼ੀਲ ਰਹਿਣ ਦੀ ਹਾਲਤ ਵਿਚੋਂ ਆਜ਼ਾਦ ਹੋਣ ਲਈ ਵੀ ਰਾਹ ਸੋਚੇ ਜਿਨ੍ਹਾਂ ਵਿਚੋਂ ਇੱਕ ਔਰਤ ਮਰਦ ਸਬੰਧਾਂ ਨੂੰ ਵਿਆਹ ਦਾ ਸਥਾਈ ਜਾਮਾ ਪਹਿਨਾ ਕੇ ਇਸ ਪੱਖੋਂ ਨਿਸਚਿੰਤ ਕਰਦਾ ਸੀ। ਇਸ ਨਾਲ ਮਨੁੱਖ ਦੇ ਵਿਕਾਸ ਦੀ ਦਰ ਤੇਜ਼ ਹੋਈ ਕਿਉਂਕਿ ਇਕ ਤਾਂ ਬਹੁਤੇ ਮਨੁੱਖ ਸੈਕਸ ਸਾਥੀ ਲੱਭਣ ਲਈ ਚੱਲਣ ਵਾਲੇ ਸੰਘਰਸ਼ ਵਿਚੋਂ ਬਚ ਗਏ ਅਤੇ ਉਹ ਆਪਣਾ ਸਮਾਂ ਜ਼ਿੰਦਗੀ ਦੇ ਹੋਰ ਕਾਰਜਾਂ ਵੱਲ ਲਾ ਸਕੇ। ਦੂਸਰਾ ਇਸ ਤਰ੍ਹਾਂ ਸਥਾਈ ਪ੍ਰਬੰਧ ਹੋਣ ਨਾਲ ਸੰਤਾਨ ਦੀ ਵਧੇਰੇ ਲੰਮਾ ਸਮਾਂ ਦੇਖਭਾਲ ਹੋਣ ਦਾ ਪ੍ਰਬੰਧ ਹੋ ਗਿਆ ਜਿਸ ਨਾਲ ਮਨੁੱਖੀ ਨਸਲ ਹੋਰ ਚੰਗੀ ਤਰ੍ਹਾਂ ਵਿਕਸਿਤ ਹੋ ਸਕੀ।

ਸੋ ਔਰਤ ਮਰਦ ਸਬੰਧਾਂ ਵਿਚ ਦੋ ਰੁਝਾਨ ਸਮਾਨਾਂਤਰ ਚਲਦੇ ਹਨ। ਇੱਕ ਹੈ ਇੱਕ ਨਰ-ਬਹੁ ਮਾਦਾ ਦੀ ਜੀਵ-ਵਿਗਿਆਨਕ ਪ੍ਰਵਿਰਤੀ ਅਤੇ ਦੂਸਰੀ ਹੈ ਇੱਕ ਨਰ-ਇੱਕ ਮਾਦਾ ਦੇ ਪ੍ਰਬੰਧ ਵਾਲੀ ਸਮਾਜਿਕ ਸ਼ਕਤੀ। ਪਰ ਫਿਰ ਵੀ ਇਸ ਮਸਲੇ ਨੂੰ ਕੇਵਲ ਇਸ ਫਾਰਮੂਲੇਸ਼ਨ ਰਾਹੀਂ ਹੀ ਪੂਰੀ ਤਰ੍ਹਾਂ ਪੇਸ਼ ਨਹੀਂ ਕੀਤਾ ਜਾ ਸਕਦਾ ਹੈ। ਇਸ ਤੋਂ ਇਲਾਵਾ ਵੀ ਕੁਝ ਹੋਰ ਪ੍ਰਵਿਰਤੀਆਂ ਹਨ ਜਿਹੜੀਆਂ ਇਸ ਮਸਲੇ ਨੂੰ ਵਧੇਰੇ ਗੁੰਝਲਦਾਰ ਬਣਾਉਂਦੀਆਂ ਹਨ। ਸਭ ਤੋਂ ਪਹਿਲੀ ਗੱਲ ਇਹ ਠੀਕ ਹੈ ਕਿ ਔਰਤ ਦੀ ਜੀਵ ਵਿਗਿਆਨਕ ਪ੍ਰਵਿਰਤੀ ਉਸ ਨੂੰ ਇੱਕ ਸਮੇਂ ਇੱਕ ਆਦਮੀ

ਨਾਲ ਸਬੰਧ ਰੱਖਣ ਵੱਲ ਖਿੱਚ ਕੇ ਰੱਖਦੀ ਹੈ ਪਰ ਇਹ ਗੱਲ ਇੱਕ ਸਮੇਂ ਲਈ ਵਧੇਰੇ ਠੀਕ ਹੈ ਨਾ ਕਿ ਸਾਰੀ ਉਮਰ ਲਈ। ਅਸਲ ਵਿੱਚ ਇਸ ਗੱਲ ਦੀ ਜੀਵ-ਵਿਗਿਆਨਕ ਲੋੜ ਵੀ ਉਨ੍ਹਾਂ ਦੇ ਮੇਲ ਤੋਂ ਪੈਦਾ ਹੋਏ ਬੱਚੇ ਦੇ ਵੱਡੇ ਹੋਣ ਤਕ ਹੀ ਹੁੰਦੀ ਹੈ। ਜਿਨ੍ਹਾਂ ਵੀ ਜਾਨਵਰਾਂ ਵਿਚ ਇਕ ਨਰ-ਇਕ ਮਾਦਾ ਦਾ ਜੋੜਾ ਬਣਦਾ ਹੈ ਉਹ ਬੱਚੇ ਦੇ ਵੱਡੇ ਹੋਣ ਤਕ ਹੀ ਹੁੰਦਾ ਹੈ ਨਾ ਕਿ ਸਾਰੀ ਉਮਰ ਲਈ। ਉਨ੍ਹਾਂ ਵਿਚ ਇਕ ਮਾਦਾ ਤੋਂ ਹਰ ਬੱਚਾ ਵੱਖਰੇ ਨਰ ਤੋਂ ਹੋ ਸਕਦਾ ਹੈ ਅਤੇ ਇਸ ਤਰ੍ਹਾਂ ਇਹ ਜੋੜੇ 'ਇਕ ਸਮੇਂ' ਲਈ ਹੀ ਸਥਾਈ ਹੁੰਦੇ ਹਨ। ਇਸ ਤੋਂ ਇਲਾਵਾ ਵਿਗਿਆਨੀ ਇਹ ਵੀ ਦੱਸਦੇ ਹਨ ਕਿ ਹਰ ਮਾਦਾ ਵਿਚ ਇਹ ਵੀ ਕੁਦਰਤੀ ਪ੍ਰਵਿਰਤੀ ਹੁੰਦੀ ਹੈ ਕਿ ਉਸ ਦਾ ਸਰੀਰਕ ਮੇਲ ਵੱਧ ਤੋਂ ਵੱਧ ਯੋਗ ਨਰ ਨਾਲ ਹੋਵੇ ਤਾਂ ਜੋ ਉਸ ਦੀ ਸੰਤਾਨ ਜੈਨੇਟਿਕ ਪੱਖੋਂ ਚੰਗੇ ਗੁਣ ਦੀ ਮਾਲਕ ਹੋ ਕੇ ਜਿਉਂਦੇ ਰਹਿਣ ਲਈ ਹੋਣ ਵਾਲੇ ਸੰਘਰਸ਼ ਵਿਚ ਵੱਧ ਕਾਮਯਾਬ ਹੋਵੇ। ਸੋ ਔਰਤ ਵਿਚ ਵੀ ਸੁਭਾਵਿਕ ਤੌਰ 'ਤੇ ਵਧੇਰੇ ਯੋਗ ਮਰਦ ਦੀ ਤਲਾਸ਼ ਤਾਂ ਜਾਰੀ ਹੀ ਰਹਿੰਦੀ ਹੈ। ਇਹ ਵੱਖਰੀ ਗੱਲ ਹੈ ਕਿ ਵਿਆਹ ਦੀ ਸਮਾਜਿਕ ਸੰਸਥਾ ਉਸ ਦੀ ਇਸ ਤਲਾਸ਼ 'ਤੇ ਰੋਕ ਲਗਾ ਕੇ ਰੱਖਦੀ ਹੈ। ਇਸ ਕਰਕੇ ਜੀਵ ਵਿਗਿਆਨਕ ਪੱਖੋਂ ਔਰਤ ਵਿਚ ਵੀ ਇਕ ਮਰਦ ਵਾਲੀ ਪ੍ਰਵਿਰਤੀ ਨਿਰਪੇਖ ਸੱਚ ਨਹੀਂ ਸਗੋਂ ਇਕ ਸਮੇਂ ਲਈ ਹੀ ਲਾਗੂ ਹੁੰਦਾ ਸੱਚ ਹੈ। ਦੂਸਰੀ ਗੱਲ ਔਰਤ ਮਰਦ ਸਬੰਧਾਂ ਵਿਚ ਜੀਵ ਜੰਤੂਆਂ ਦੇ ਮੁਕਾਬਲੇ ਬਹੁਤ ਸਾਰੇ ਮਨੋਵਿਗਿਆਨਕ ਪੱਖ ਵੀ ਜੁੜ ਜਾਂਦੇ ਹਨ। ਜਿਵੇਂ ਔਰਤ ਮਰਦ ਵਿਚਕਾਰ ਭਾਵਨਾਤਮਿਕ ਲਗਾਅ (ਪਿਆਰ) ਹੋ ਜਾਣਾ ਜੋ ਉਨ੍ਹਾਂ ਨੂੰ ਇਕ ਦੂਜੇ ਪ੍ਰਤੀ ਆਕਰਸ਼ਣ ਬਖਸ਼ਦਾ ਹੈ। ਇਸ ਦੇ ਉਲਟ 'ਵਰਾਇਟੀ ਵੇਖਣ' ਅਤੇ ਨਵੇਂ ਨਵੇਂ ਤਜਰਬੇ ਕਰਨ ਵਾਲੀ ਮਾਨਸਿਕ ਮੂਲ-ਪ੍ਰਵਿਰਤੀ ਵੀ ਮਨੁੱਖੀ ਸੁਭਾਅ ਦਾ ਜ਼ਰੂਰੀ ਅੰਗ ਹੈ। ਜਦ ਇਹ ਮੂਲ-ਪ੍ਰਵਿਰਤੀ

ਕਾਮੁਕ ਸਬੰਧਾਂ ’ਤੇ ਲਾਗੂ ਹੁੰਦੀ ਹੈ ਤਾਂ ਇਹ ਔਰਤ ਮਰਦ ਦੇ ਸਥਾਈਤਵ ਨੂੰ ਭੰਨਣ ਦੀ ਦਿਸ਼ਾ ਵਿਚ ਕੰਮ ਕਰਦੀ ਹੈ। ਵਰਨਣਯੋਗ ਹੈ ਕਿ ਨਵੇਂ ਨਵੇਂ ਤਜਰਬੇ ਕਰਨ ਵਾਲੀ ਮੂਲ-ਪ੍ਰਵਿਰਤੀ ਵੀ ਮਨੁੱਖ ਦੇ ਜੀਵ ਵਿਕਾਸ ਦੌਰਾਨ ਉਸ ਵਿਚ ਪੈਦਾ ਹੋਇਆ ਹੈ ਇੱਕ ਅਹਿਮ ਗੁਣ ਹੈ ਕਿਉਂਕਿ ਇਸ ਪ੍ਰਵਿਰਤੀ ਦੀ ਵਰਤੋਂ ਨਾਲ ਹੀ ਮਨੁੱਖ ਅਣਜਾਣੇ ਤੋਂ ਜਾਨਣ ਵੱਲ ਸਫ਼ਰ ਕਰਦਾ ਹੈ। ਜੇ ਮਨੁੱਖ ਵਿਚ ਇਹ ਪ੍ਰਵਿਰਤੀ ਨਾ ਹੁੰਦੀ ਤਾਂ ਉਸ ਦਾ ਗਿਆਨ ਦਾ ਦਾਇਰਾ ਬੜਾ ਸੀਮਤ ਹੋਣ ਸੀ। (ਔਰਤਾਂ ਵਿਚ ਕੱਪੜਿਆਂ ਦੀ ਵਧੇਰੇ ਭੁੱਖ ਦੀ ਵਿਆਖਿਆ ਵੀ ਇਸੇ ਆਧਾਰ ’ਤੇ ਕੀਤੀ ਜਾ ਸਕਦੀ ਹੈ; ਇਕ ਤਾਂ ਉਹ ਹਰ ਰੋਜ਼ ਕੱਪੜੇ ਬਦਲ ਕੇ ਨਵੀਂ ਤੋਂ ਨਵੀਂ ਔਰਤ ਦੇ ਰੂਪ ਵਿਚ ਪੇਸ਼ ਹੋ ਕੇ ਮਰਦ ਦੇ ਨਵੀਆਂ ਔਰਤਾਂ ਪ੍ਰਤੀ ਝੁਕਾਅ ਦਾ ਅਚੇਤ ਬਦਲ ਪੇਸ਼ ਕਰ ਰਹੀ ਹੁੰਦੀ ਹੈ, ਦੂਸਰਾ ਉਹ ਅਜਿਹਾ ਕਰਕੇ ‘ਵਰਾਇਟੀ ਦੇਖਣ’ ਦੀ ਆਪਣੀ ਪ੍ਰਵਿਰਤੀ ਦਾ ਸੂਟਾਂ, ਸਾੜੀਆਂ, ਸੈਂਡਲਾਂ ਵੱਲ ਰੂਪਾਂਤਰਣ ਕਰ ਲੈਂਦੀ ਹੈ।)

ਹੁਣ ਤਕ ਕੀਤੇ ਸਮੁੱਚੇ ਵਿਸ਼ਲੇਸ਼ਣ ਵਿਚੋਂ ਸਾਰ ਤੱਤ ਇਹ ਨਿਕਲਦਾ ਹੈ ਕਿ ਮਰਦ ਦੀ ਸੁਭਾਵਿਕ ਮੂਲ-ਪ੍ਰਵਿਰਤੀ ਵੱਧ ਤੋਂ ਵੱਧ ਔਰਤਾਂ ਨਾਲ ਸੈਕਸ ਸਬੰਧ ਬਨਾਉਣ ਦੀ ਹੈ ਜਿਸ ਬਾਰੇ ਉੱਘਾ ਲੇਖਕ ਖੁਸ਼ਵੰਤ ਸਿੰਘ ਵੀ ਲਿਖਦਾ ਹੈ ਕਿ ਸੁਭਾਅ ਪੱਖੋਂ ਮਨੁੱਖ ਬਹੁ-ਇਸਤਰੀਵਾਦੀ ਹੁੰਦਾ ਹੈ। ਦੂਸਰੇ ਪਾਸੇ ਔਰਤਾਂ ਵਿਚ ਭਾਰੂ ਪ੍ਰਵਿਰਤੀ ਇਕ ਸਮੇਂ ਇਕ ਮਰਦ ਦੀ ਹੁੰਦੀ ਹੈ।

ਮਰਦ ਮਿੱਤਰ ਇਸ ਤੱਥ ਤੋਂ ਖਿਝ ਕੇ ਕੁਝ ਉਲਟ ਉਦਾਹਰਣਾਂ ਦੇ ਸਕਦੇ ਹਨ ਪਰ ਗੱਲ ਭਾਰੂ ਪ੍ਰਵਿਰਤੀ ਦੀ ਹੈ। ਸ਼ਕਤੀਸ਼ਾਲੀ ਮਰਦਾਂ ਦੇ ਹਰ ਦੌਰ ਵਿਚ ਹਰਮ ਰਹੇ ਹਨ ਪਰ ਸ਼ਕਤੀਸ਼ਾਲੀ ਔਰਤਾਂ ਦੇ ਹਰਮ ਨਹੀਂ ਹੁੰਦੇ। ਹਾਂ, ਮਨਚਾਹਿਆ ਪ੍ਰੇਮੀ ਪਾਉਣ ਜਾਂ ਪ੍ਰੇਮੀ ਬਦਲਣ ਵਾਲੀ ਗੱਲ ਹੋ ਸਕਦੀ ਹੈ। ਜੇ ਕਿਤੇ

ਬਹੁਤ ਜ਼ਿਆਦਾ ਮਰਦ ਹੰਢਾਉਣ ਵਾਲੀ ਪ੍ਰਵਿਰਤੀ ਪਾਈ ਜਾਂਦੀ ਹੈ ਤਾਂ ਉਹ ਔਰਤ ਜਾਤ ਦੀ ਸੁਭਾਵਿਕ ਪ੍ਰਵਿਰਤੀ ਨਾ ਹੋ ਕੇ ਇਕ ਮਾਨਸਿਕ ਰੋਗ 'ਨਿਮਫੋਮੇਨੀਆ' ਕਾਰਨ ਪੈਦਾ ਹੋਇਆ ਵਿਗਾੜ ਹੁੰਦਾ ਹੈ। (ਨਿਮਫੋਮੇਨੀਆ ਹੋਣ ਦੇ ਆਪਣੇ ਮਾਨਸਿਕ/ਸਰੀਰਕ ਕਾਰਨ ਹਨ ਜੋ ਇਸ ਲੇਖ ਦੇ ਦਾਇਰੇ ਵਿਚ ਨਹੀਂ ਆਉਂਦੇ)। ਇਸ ਤੋਂ ਬਿਨਾਂ ਇਕ ਹੋਰ ਤੱਥ ਵੀ ਹੈ ਕਿ ਆਦਮੀ ਆਪਣੀ ਜੀਵ-ਵਿਗਿਆਨਕ ਪ੍ਰਵਿਰਤੀ ਨੂੰ ਪੂਰਾ ਕਰਨ ਲਈ ਸੰਪਰਕ ਵਿਚ ਆਉਂਦੀ ਹਰ ਔਰਤ ਲਈ ਜਿੰਨੀ ਤਰ੍ਹਾਂ ਦੀਆਂ ਲੁਭਾਵਣੀਆਂ ਕੁੰਡੀਆਂ ਸੁੱਟਦਾ ਹੈ, ਉਸ ਤੋਂ ਬਚਣਾ ਹਰ ਔਰਤ ਦੇ ਵੱਸ ਦਾ ਰੋਗ ਨਹੀਂ ਹੁੰਦਾ। ਸੋ ਇਨ੍ਹਾਂ ਸਾਰੀਆਂ ਤਾਕਤਾਂ ਯਾਨੀ ਜੀਵ ਵਿਗਿਆਨਕ ਮੂਲ-ਪ੍ਰਵਿਰਤੀ ਅਤੇ ਸਮਾਜਿਕ ਰੋਕਾਂ, ਭਾਵਨਾਤਮਿਕ ਲਗਾਅ ਅਤੇ ਨਵੇਂ ਤਜਰਬਿਆਂ ਪ੍ਰਤੀ ਖਿੱਚ, ਸਥਾਈ ਸਬੰਧਾਂ ਦੇ ਲਾਭ ਅਤੇ ਤਬਦੀਲੀ ਦੀ ਇੱਛਾ, ਆਦਮੀ ਦੀਆਂ ਕੋਸ਼ਿਸ਼ਾਂ ਅਤੇ ਔਰਤਾਂ ਦੇ ਪ੍ਰਤੀਕਰਮ ਆਦਿ ਇਕ ਦੂਜੇ ਤੋਂ ਉਲਟ ਖਿੱਚਦੇ ਰੁਝਾਨਾਂ ਵਿਚਕਾਰ ਸੰਘਰਸ਼ ਵੀ ਚਲਦਾ ਰਹਿੰਦਾ ਹੈ ਅਤੇ ਸੰਤੁਲਨ ਵੀ ਬਣਿਆ ਰਹਿੰਦਾ ਹੈ। ਇਸ ਇਕੋ ਵਿਸ਼ੇ ਦੁਆਲੇ ਚਲਦੇ ਸੰਘਰਸ਼ ਅਤੇ ਸੰਤੁਲਨ ਵਿਚੋਂ ਹਜ਼ਾਰਾਂ ਲੱਖਾਂ ਕਿੱਸੇ, ਕਹਾਣੀਆਂ, ਨਾਵਲਾਂ, ਨਾਟਕਾਂ, ਫਿਲਮਾਂ, ਲਤੀਫਿਆਂ, ਟੋਟਕਿਆਂ ਨੇ ਜਨਮ ਲਿਆ ਅਤੇ ਮਨੁੱਖੀ ਹੋਂਦ ਨੂੰ ਦਿਲਚਸਪ ਬਣਾਇਆ। ਜੇ ਕਿਤੇ ਔਰਤ ਮਰਦ ਸਬੰਧਾਂ ਦਾ ਮਸਲਾ ਸਿੱਧਾ ਹੁੰਦਾ (ਜਾਂ ਅਜਿਹੇ ਕਿਸੇ ਲੇਖ ਦੇ ਦਾਇਰੇ ਵਿੱਚ ਸਮਾਉਣ ਵਾਲਾ ਹੁੰਦਾ) ਤਾਂ ਮਨੁੱਖੀ ਜ਼ਿੰਦਗੀ ਕਿੰਨੀ ਬੇਰਸ, ਬੇਰੰਗ ਅਤੇ ਬੇਅਰਥ ਹੋਣੀ ਸੀ, ਇਸ ਦੀ ਸਿਰਫ ਕਲਪਨਾ ਹੀ ਕੀਤੀ ਜਾ ਸਕਦੀ ਹੈ।

# ਵਿਆਹ - ਗੁਲਾਮੀ ਦਾ ਬੰਧਨ ਕਿ ਸੁਹਾਣਾ ਸਫ਼ਰ

ਕਹਿੰਦੇ ਨੇ 'ਸੁਕ-ਪੁਕੇ ਦੀ ਰੀਸ ਨਹੀਂ ਪਰ ਮੀਂਹ ਬਿਨਾਂ ਸਰਦਾ ਨਹੀਂ ' ਇਹੀ ਗੱਲ ਵਿਆਹੇ ਜਾਣ ਬਾਰੇ ਵੀ ਪੂਰੀ ਤਰ੍ਹਾਂ ਢੁਕਦੀ ਹੈ। ਵਿਆਹੇ ਜਾਣ 'ਤੇ ਜਿੱਥੇ ਵਿਅਕਤੀ ਨੂੰ ਅਨੇਕਾਂ ਬੰਦਸ਼ਾਂ ਅਤੇ ਜਿੰਮੇਂਵਾਰੀਆਂ ਦਾ ਭਾਰ ਚੁੱਕਣਾ ਪੈਂਦਾ ਹੈ, ਜਿਸਨੂੰ ਅਸੀਂ ਕਬੀਲਦਾਰੀ ਦਾ ਝੰਜਟ ਕਹਿ ਦਿੰਦੇ ਹਾਂ, ਉਥੇ ਇਹ ਇੱਕ ਅਜਿਹੀ ਸਮਾਜਿਕ, ਸਰੀਰਕ ਅਤੇ ਮਾਨਸਿਕ ਲੋੜ ਹੈ ਜਿਸ ਬਿਨਾਂ ਆਮ ਵਿਅਕਤੀ ਨੂੰ ਸਾਰਨਾ ਵੀ ਔਖਾ ਹੀ ਹੁੰਦਾ ਹੈ। ਸਾਨੂੰ ਗਿਣਤੀ ਦੇ ਕੁਝ ਬੰਦੇ ਹੀ ਮਿਲਦੇ ਹਨ ਜੋ ਵਿਆਹੇ ਜਾਣ ਦੇ ਯੋਗ ਹੋਣ 'ਤੇ ਵੀ ਸਾਰੀ ਉਮਰ ਸੁਚੇਤ ਤੌਰ 'ਤੇ ਵਿਆਹ ਨਹੀਂ ਕਰਵਾਉਂਦੇ। ਇਹ ਆਮ ਤੌਰ ਉਤੇ ਜਾਂ ਤਾਂ ਉਹ ਵਿਅਕਤੀ ਹੁੰਦੇ ਹਨ ਜਿਨ੍ਹਾਂ ਨੇ ਆਪਣਾ ਜੀਵਨ ਕਿਸੇ ਖਾਸ ਕਾਜ਼ (ਜਿਵੇਂ ਕਲਾ, ਸਾਹਿਤ, ਖੋਜ, ਰਾਜਨੀਤੀ, ਸਮਾਜਸੇਵਾ ਆਦਿ) ਨੂੰ ਅਰਪਿਤ ਕੀਤਾ ਹੁੰਦਾ ਹੈ ਅਤੇ ਉਹ ਵਿਆਹ ਨੂੰ ਆਪਣੇ ਇਸ ਕਾਰਜ ਦੀ ਪੂਰਤੀ ਵਿੱਚ ਅੜਿੱਕਾ ਸਮਝਦੇ ਹਨ ਜਾਂ ਕੁਝ ਉਹ ਹੁੰਦੇ ਹਨ ਜੋ ਵਿਆਹ ਨਾਲੋਂ ਆਪਣੇ ਨਿੱਜੀ ਜੀਵਨ ਦੀ ਸੁਤੰਤਰਤਾ ਕਾਇਮ ਰੱਖਣ ਨੂੰ ਤਰਜੀਹ ਦਿੰਦੇ ਹਨ।

ਵਿਆਹ ਤੋਂ ਬਾਅਦ ਵਿਅਕਤੀ ਦੀ ਘਰੇਲੂ ਜ਼ਿੰਦਗੀ ਕਿਹੋ ਜਿਹੀ ਗੁਜ਼ਰੇਗੀ ਇਹ ਮੁੱਖ ਤੌਰ ਉਤੇ ਇਸ ਗੱਲ 'ਤੇ ਹੀ ਨਿਰਭਰ ਕਰਦਾ ਹੈ ਕਿ ਉਸਨੂੰ ਵਿਆਹ ਦੁਆਰਾ ਜੀਵਨ ਸਾਥੀ ਕਿਹੋ ਜਿਹਾ ਮਿਲਿਆ ਹੈ। ਜੇ ਉਸਦਾ ਸੁਭਾਅ, ਬੋਲਚਾਲ, ਸ਼ਕਲ-ਸੂਰਤ ਵਧੀਆ ਹੈ ਤਾਂ ਜ਼ਿੰਦਗੀ ਵੀ ਵਧੀਆ, ਪਰ ਜੇ ਇਹ ਸਾਰਾ ਕੁਝ ਇਸਦੇ ਉਲਟ ਤਾਂ ਜ਼ਿੰਦਗੀ ਵੀ ਨਰਕ ਬਣ ਜਾਵੇਗੀ। ਉਂਜ ਇਥੇ ਕਿਸੇ ਦੇ ਵਧੀਆ ਜਾਂ ਘਟੀਆ ਹੋਣ ਬਾਰੇ ਐਨੇ ਸਪਸ਼ਟ ਸ਼ਬਦਾਂ ਵਿੱਚ ਲਕੀਰ ਨਹੀਂ ਖਿੱਚੀ ਜਾ

ਸਕਦੀ। ਜਿਸ ਵਿਅਕਤੀ ਨਾਲ ਕਿਸੇ ਇੱਕ ਦਾ ਜੀਣਾ ਦੁੱਭਰ ਹੋ ਸਕਦਾ ਹੈ ਉਸੇ ਦੇ ਸਾਥ ਵਿੱਚ ਕੋਈ ਦੂਸਰਾ ਪੂਰਾ ਆਨੰਦਮਈ ਜੀਵਨ ਗੁਜ਼ਾਰ ਸਕਦਾ ਹੈ। ਜਿਸ ਰੇਖਾ (ਫਿਲਮ ਐਕਟ੍ਰੈਸ) ਲਈ ਕਿਸੇ ਸਮੇਂ ਹਿੰਦੁਸਤਾਨ ਦਾ ਹਰ ਵਿਅਕਤੀ ਦੀਵਾਨਾ ਸੀ ਅਤੇ ਸਮਝਦਾ ਸੀ ਕਿ ਰੇਖਾ ਨਾਲ ਵਿਆਹ ਕਰਵਾਉਣ ਵਾਲਾ ਵਿਅਕਤੀ ਦੁਨੀਆਂ ਦਾ ਸਭ ਤੋਂ ਖੁਸ਼ਨਸੀਬ ਇਨਸਾਨ ਹੋਵੇਗਾ, ਉਸੇ ਰੇਖਾ ਦਾ ਪਤੀ ਬਣ ਕੇ ਮੁਕੇਸ਼ ਅਗਰਵਾਲ ਮਹੀਨੇ ਬਾਅਦ ਹੀ ਆਤਮ ਹੱਤਿਆ ਕਰ ਲੈਂਦਾ ਹੈ। ਸੋ ਇਹ ਇਸ ਗੱਲ ’ਤੇ ਨਿਰਭਰ ਕਰਦਾ ਹੈ ਕਿ ਵਿਆਹੁਤਾ ਬੰਧਨ ਵਿੱਚ ਬੱਝਣ ਵਾਲੇ ਜੋੜੇ ਦੇ ਸ਼ੌਂਕ, ਸੁਭਾਅ, ਸੋਚਣ ਢੰਗ, ਜੀਵਨ-ਦ੍ਰਿਸ਼ਟੀਕੋਣ ਆਦਿ ਇੱਕ ਦੂਜੇ ਦੇ ਕਿੰਨੇ ਕੁ ਅਨੁਸਾਰੀ ਹਨ। ਸਾਡੇ ਦੇਸ਼ ਵਿੱਚ ਤਾਂ ਇਸ ਗੱਲ ਦੀ ਹੋਰ ਵੀ ਵੱਧ ਮਹੱਤਤਾ ਹੈ ਕਿਉਂਕਿ ਇਥੇ ਤਾਂ ਜਿਥੇ ਇੱਕ ਵਾਰ ਟਾਂਕਾ ਫਿੱਟ ਹੋ ਗਿਆ ਉਸਨੂੰ ਦੁਬਾਰਾ ਉਖੇੜਿਆ ਨਹੀਂ ਜਾ ਸਕਦਾ ਯਾਨੀ ਕਿ ਪੱਛਮੀ ਦੇਸ਼ਾਂ ਦੀ ਤਰ੍ਹਾਂ ਤਲਾਕ ਲੈ ਕੇ ਕਿਸੇ ਹੋਰ ਵਿਅਕਤੀ ਨਾਲ ਐਡਜਸਟ ਹੋਣ ਦੀ ਕੋਸ਼ਿਸ਼ ਨਹੀਂ ਕੀਤੀ ਜਾ ਸਕਦੀ।

ਸੋ ਜਦ ਵਿਆਹ ਲਈ ਸਹੀ ਜੀਵਨ ਸਾਥੀ ਲੱਭਣਾ ਐਨਾ ਮਹੱਤਵਪੂਰਨ ਹੈ ਤਾਂ ਲਾਜ਼ਮੀ ਹੀ ਹਰ ਵਿਅਕਤੀ ਦੀ ਇਹ ਇੱਛਾ ਹੁੰਦੀ ਹੈ ਕਿ ਉਸਨੂੰ ਵਧੀਆ ਤੋਂ ਵਧੀਆ ਜੀਵਨ ਸਾਥੀ ਮਿਲੇ ਅਤੇ ਇਸ ਲਈ ਪ੍ਰਚੀਨ ਸਮੇਂ ਤੋਂ ਹੀ ਅਨੇਕਾਂ ਢੰਗ ਤਰੀਕੇ ਵਰਤੇ ਜਾਂਦੇ ਰਹੇ ਹਨ। ਜਿਵੇਂ ਕਿ ਸਾਡੇ ਇਤਹਾਸ\ਮਿਥਿਹਾਸ ਤੋਂ ਪਤਾ ਲਗਦਾ ਹੈ ਕਿ ਪੁਰਾਣੇ ਸਮੇਂ ਵਿੱਚ ਰਾਜਿਆਂ-ਮਹਾਂਰਾਜਿਆਂ ਦੀਆਂ ਲੜਕੀਆਂ ਦੇ ਜਵਾਨ ਹੋਣ ਉਤੇ ਉਹਨਾਂ ਵੱਲੋਂ ਸਵੰਬਰ ਦੀ ਰਸਮ ਦਾ ਐਲਾਨ ਕੀਤਾ ਜਾਂਦਾ ਸੀ ਜਿੱਥੇ ਕਿ ਵਿਆਹ ਦੇ ਇੱਛਕ ਇਸ ਤਰ੍ਹਾਂ ਪਹੁੰਚਦੇ ਸਨ ਜਿਵੇਂ ਅੱਜ ਕੱਲ੍ਹ ਕਲਰਕ ਦੀ ਇੰਟਰਵਿਊ ’ਤੇ ਬੇਰੁਜ਼ਗਾਰ ਪਹੁੰਚਦੇ ਹਨ। ਉਥੇ ਕਿਸੇ ਇੱਕ ਦੇ ਗਲ ਵਰ-ਮਾਲਾ

ਪੈਂਦੀ ਸੀ ਅਤੇ ਬਾਕੀ ਕੱਪੜੇ ਝਾੜਦੇ ਉਠ ਆਉਂਦੇ ਸਨ। ਵਰ ਮਾਲਾ ਦੇ ਯੋਗ ਆਦਮੀ ਚੁਨਣ ਲਈ ਕਈ ਵਾਰੀ ਬੜੇ ਕਸੂਤੇ ਜਿਹੇ ਟੈਸਟ ਵੀ ਰੱਖ ਦਿੱਤੇ ਜਾਂਦੇ ਸਨ (ਜਿਵੇਂ ਘੁੰਮ ਰਹੀ ਮੱਛੀ ਦੀ ਅੱਖ ਵਿੱਚ ਉਸਦਾ ਪਰਛਾਵਾਂ ਦੇਖ ਕੇ ਤੀਰ ਮਾਰਨਾ) ਖੈਰ ਜਾਪਦਾ ਹੈ ਕਿ ਇਹ ਢੰਗ ਕੇਵਲ ਰਾਜਕੁਮਾਰੀਆਂ ਤੱਕ ਹੀ ਸੀਮਤ ਸੀ ਜਾਂ ਕੁਝ ਕਬੀਲਿਆਂ ਵਿੱਚ ਸਵੰਬਰ ਦੀ ਰਸਮ ਨਾਲ ਮਿਲਦੇ ਜੁਲਦੇ ਢੰਗ ਤਰੀਕਿਆਂ ਦਾ ਜਿਕਰ ਮਿਲਦਾ ਹੈ। ਬਾਕੀ ਆਮ ਲੋਕਾਂ ਵਿੱਚ ਤਾਂ ਆਰਥਿਕ ਤੌਰ ’ਤੇ ਇਕੋ ਜਿਹੀ ਸ੍ਰੇਣੀ ਵਿਚਲੇ ਕਿਸੇ ਵੀ ਮੁੰਡੇ ਅਤੇ ਕੁੜੀ ਨੂੰ ਇੱਕ ਦੂਜੇ ਨਾਲ ਵਿਆਹ ਦੇ ਬੰਧਨ ਵਿੱਚ ਬੰਨ੍ਹ ਦਿੱਤਾ ਜਾਂਦਾ ਸੀ ਜਿਸ ਵਿੱਚ ਬੱਸ ਧਰਮ ਅਤੇ ਜਾਤ ਗੋਤ ਦਾ ਹੀ ਖਿਆਲ ਰੱਖਿਆ ਜਾਂਦਾ ਸੀ। ਵਿਆਹ ਲਈ ਚੋਣ ਦਾ ਇਹ ਕੰਮ ਮੁੰਡੇ ਕੁੜੀ ਦੇ ਮਾਂ ਬਾਪ ਤੋਂ ਲੈ ਕੇ ਰਿਸ਼ਤੇਦਾਰ ਆਂਢੀ-ਗੁਆਂਢੀ ਜਾਂ ਕੋਈ ਨਾਈ, ਪੰਡਿਤ ਵਗੈਰਾ ਵੀ ਕਰ ਸਕਦਾ ਸੀ। ਇਸ ਢੰਗ ਵਿੱਚ ਕਿੰਨੇ ਕੁ ਜੋੜੇ ਇੱਕ ਦੂਜੇ ਦੇ ਫਿੱਟ ਹੁੰਦੇ ਸਨ ਇਹ ਤਾਂ ਪੂਰੀ ਤਰ੍ਹਾਂ ਮੌਕਾਮੇਲ ’ਤੇ ਹੀ ਨਿਰਭਰ ਸੀ। ਦੂਜੇ ਸ਼ਬਦਾਂ ਵਿੱਚ ਇਸਨੂੰ ਅਸੀਂ ਚੋਣ ਦਾ Random method (ਤੁੱਕਾ ਵਿਧੀ) ਕਹਿ ਸਕਦੇ ਹਾਂ। ਸ਼ਾਇਦ ਇਸੇ ਵਿਚੋਂ ਹੀ ‘ਜੋੜੀਆਂ ਜੱਗ ਥੋੜ੍ਹੀਆਂ, ਨਰੜ ਬਥੇਰੇ’ ਦਾ ਅਹਿਸਾਸ ਪੈਦਾ ਹੋਇਆ।

ਪਰ ਜਿਵੇਂ ਜਿਵੇਂ ਸਮਾਜ ਦਾ ਵਿਕਾਸ ਹੋਇਆ ਉਸਦੇ ਨਾਲ ਨਾਲ ਹੀ ਮਨੁੱਖ ਦੀ ਸ਼ਖ਼ਸੀਅਤ ਦਾ ਬਹੁ-ਦਿਸ਼ਾਵੀ ਪਾਸਾਰ ਹੋਇਆ। ਇਸ ਵਿਚੋਂ ਆਪਣੀ ਸ਼ਖ਼ਸੀਅਤ ਦੇ ਅਨੁਸਾਰੀ ਸ਼ਖ਼ਸੀਅਤ ਵਾਲੇ ਸਾਥੀ ਨੂੰ ਚੁਨਣ ਦੀ ਲੋੜ ਦਾ ਅਹਿਸਾਸ ਉਭਰਦਾ ਗਿਆ। ਔਰਤ ਦੇ ਕਿਸੇ ਹੱਦ ਤੀਕ ਘਰ ਦੀ ਚਾਰਦੀਵਾਰੀ ਤੋਂ ਆਜਾਦ ਹੋਣ ਨੇ ਵਿਆਹ ਤੋਂ ਪਹਿਲਾਂ ਆਪਸੀ ਮੇਲ ਜੋਲ ਅਤੇ ਇੱਕ ਦੂਜੇ ਨੂੰ ਸਮਝਣ-ਪਰਖਣ ਦੇ ਯੋਗ ਬਣਾਇਆ। ਜਿਸ ਵਿਚੋਂ ਵਿਆਹਾਂ ਦਾ ਇੱਕ ਰੂਪ ਲਵ-

ਮੈਰਿਜ ਨਿਕਲਿਆ। ਇਸ ਤੋਂ ਇਲਾਵਾ ਵਧੇਰੇ ਵਿਸ਼ਾਲ ਦਾਇਰੇ ਵਿਚੋਂ ਆਪਣੀ ਮਨਪਸੰਦ ਦਾ ਸਾਥੀ ਲੱਭਣ ਲਈ ਅਖਬਾਰਾਂ ਵਿੱਚ ਇਸ਼ਤਿਹਾਰ ਦੇਣ ਦਾ ਢੰਗ ਪ੍ਰਚਲਿਤ ਹੋਇਆ। ਇਹ ਢੰਗ ਮੁੱਖ ਤੌਰ ’ਤੇ ਪੜ੍ਹੇ ਲਿਖੇ ਲੋਕਾਂ ਵਿੱਚ ਪ੍ਰਚਲਿਤ ਹੈ ਅਤੇ ਇਸ ਵਿੱਚ ਮੁੰਡੇ ਜਾਂ ਕੁੜੀ ਦੀ ਉਮਰ, ਰੰਗ-ਰੂਪ, ਕੱਦ, ਵਿਦਿਅਕ ਯੋਗਤਾਵਾਂ ਜਾਂ ਕਿੱਤਾ ਅਤੇ ਆਮਦਨ ਆਦਿ ਲਿਖਕੇ ਦੁਨੀਆਂ ਨੂੰ ਦੱਸ ਦਿੱਤਾ ਜਾਂਦਾ ਹੈ ਕਿ ਉਹ ਹੁਣ ਵਿਆਹ ਕਰਵਾਉਣ ਦਾ ਇੱਛਕ ਹੈ ਅਤੇ ਜਿਸ ਵਾਸਤੇ ਇਸ ਇਸ ਤਰ੍ਹਾਂ ਦੇ ਮੁੰਡੇ\ਕੁੜੀਆਂ ਸੰਪਰਕ ਕਰ ਸਕਦੇ ਹਨ। ਇਸੇ ਤਰ੍ਹਾਂ ਵਿਚੋਲਪੁਣੇ ਦਾ ਆਧੁਨਿਕ ਅਤੇ ਪ੍ਰੋਫੈਸ਼ਨਲ ਰੂਪ ਮੈਰਿਜ-ਬਿਊਰੋ ਵੀ ਜੀਵਨ ਸਾਥੀ ਲੱਭਣ ਵਿੱਚ ਸਰਗਰਮ ਹਿੱਸਾ ਪਾ ਰਿਹਾ ਹੈ। ਹੁਣ ਜਦ ਇੰਟਰਨੈੱਟ ਦਾ ਜ਼ਮਾਨਾ ਆਇਆ ਹੈ ਤਾਂ ਜੀਵਨ ਸਾਥੀ ਦੀ ਤਲਾਸ਼ ਦਾ ਦਾਇਰਾ ਸਾਰੀ ਦੁਨੀਆਂ ਤੀਕ ਫੈਲ ਗਿਆ ਹੈ ਅਤੇ ਇਸ ਕੰਮ ਲਈ ਸ਼ਾਦੀ ਡਾਟ ਕਾਮ ਅਤੇ ਜੀਵਨਸਾਥੀ ਡਾਟ ਕਾਮ ਵਰਗੀਆਂ ਸਾਈਟਾਂ ਤੁਹਾਡੇ ਲਈ ਢੁਕਵਾਂ ਵਰ\ਵਧੂ ਲੱਭਣ ਲਈ ਹਰ ਦੇਸ਼ ਅਤੇ ਨਸਲ ਦੇ ਵਿਅਕਤੀ ਤੁਹਾਡੇ ਕੰਪਿਊਟਰ ਦੀ ਸਕਰੀਨ ’ਤੇ ਪੇਸ਼ ਕਰ ਦਿੰਦੀਆਂ ਹਨ।

ਪਰ ਰਿਸ਼ਤਾ ਲੱਭਣ ਦੇ ਸਾਰੇ ਆਧੁਨਿਕ ਸਾਧਨਾਂ ਦਾ ਸਹਾਰਾ ਲੈ ਕੇ ਅਤੇ ਜੀਵਨ ਸਾਥੀ ਦੀ ਚੋਣ ਬਾਰੇ ਸਾਰੀਆਂ ਸਾਵਧਾਨੀਆਂ ਵਰਤ ਕੇ ਵੀ ਕੀ ਗਾਰੰਟੀ ਹੈ ਕਿ ਵਿਆਹੁਤਾ ਜੀਵਨ ਵਧੀਆ ਗੁਜ਼ਰੇਗਾ ! ਉੱਘੇ ਪੱਤਰਕਾਰ ਖੁਸ਼ਵੰਤ ਸਿੰਘ ਦਾ ਕਹਿਣਾ ਹੈ, “ਭਾਵੇਂ ਤੁਸੀਂ ਆਪਣਾ ਸਾਥੀ ਚੁਣਨ ਵਿੱਚ ਕਿੰਨੀ ਵੀ ਸਾਵਧਾਨੀ ਤੋਂ ਕੰਮ ਕਿਉਂ ਨਾ ਲਿਆ ਹੋਵੇ, ਫਿਰ ਵੀ ਨਤੀਜਾ ਉਹੋ ਹੀ ਹੁੰਦਾ ਹੈ। ਭਾਵੇਂ ਤੁਸੀਂ ਸਾਥੀ ਦੀ ਚੋਣ ਲਈ ਸਾਰੀ ਜਿੰਮੇਵਾਰੀ ਆਪਣੇ ਮਾਪਿਆਂ ਉਤੇ ਸੁੱਟ ਦਿਓ ਜਿਨ੍ਹਾਂ ਨੂੰ ਕਥਿਤ ਤੌਰ ’ਤੇ ‘ਬਹੁਤਾ ਪਤਾ ਹੁੰਦਾ ਹੈ’, ਭਾਵੇਂ ਜੋਤਸ਼ੀ ਕੋਲੋਂ ਟੇਵਾ ਕਢਾ ਲਵੋ, ਭਾਵੇਂ ਕੁਝ

ਚਿਰ ਲਈ ਇਕੱਲੇ ਤੇ ਇਕੱਠੇ ਰਹਿ ਲਵੋ ਅਤੇ ਭਾਵੇਂ ਵਿਆਹ ਤੋਂ ਪਹਿਲਾਂ ਆਸ਼ਕੀ ਕਰ ਕੇ ਦੇਖ ਲਓ, ਨਤੀਜਾ ਇਕੋ ਹੀ ਨਿਕਲੇਗਾ। ਬੱਸ ਵਿਆਹ ਹੋਣ ਪਿਛੋਂ ਅਜੀਬ ਜਿਹਾ ਕੁਝ ਵਾਪਰ ਜਾਂਦਾ ਹੈ........ ਪਹਿਲੇ ਕੁਝ ਸਾਲ ਤਾਂ ਬੱਚੇ ਜੰਮਣ ਵਿੱਚ ਹੀ ਬੀਤ ਜਾਦੇ ਹਨ। ਉਸ ਪਿਛੋਂ ਕੁਝ ਸਮਾਂ ਨੌਕਰੀ ਕਰਨ, ਰੋਟੀਆਂ ਪਕਾਉਣ, ਘਰ ਦੀ ਸਾਂਭ ਸੰਭਾਲ ਕਰਨ, ਕੱਪੜੇ ਧੋਣ, ਸਫਾਈਆਂ ਕਰਨ ਅਤੇ ਕਬੀਲਦਾਰੀ ਦੇ ਹੋਰ ਕੰਮ ਕਰਨ ਵਿੱਚ ਬੀਤਦਾ ਹੈ। ਇਸ ਘੁੰਮਣਘੇਰੀ ਵਿੱਚ ਬੰਦਾ ਬੋਰ ਹੋਣ ਲਗਦਾ ਹੈ ਅਤੇ ਪਤੀ ਪਤਨੀ ਆਨੀ ਬਹਾਨੀ ਇੱਕ ਦੂਜੇ ਨਾਲ ਲੜਦੇ ਹਨ, ਝਗੜਦੇ ਹਨ।”

ਇਸ ਵਰਤਾਰੇ ਦੇ ਕਾਰਣ ਲੱਭਣ ਲਈ ਬਹੁਤ ਸਾਰੇ ਚਿੰਤਕ ਵੱਖ ਵੱਖ ਧਾਰਨਾਵਾਂ ਪੇਸ਼ ਕਰਦੇ ਹਨ। ਪ੍ਰਸਿੱਧ ਅੰਗਰੇਜ ਲੇਖਕ ਸਮਰਸੈੱਟ ਮਾਮ੍ਹ (Somerset Maugham) ਤਬਦੀਲੀ ਨੂੰ ਇਸਦਾ ਕਾਰਣ ਮੰਨਦੇ ਹੋਏ ਲਿਖਦਾ ਹੈ, “ਅਸੀਂ ਲਗਾਤਾਰ ਤਬਦੀਲ ਹੁੰਦੇ ਜੀਵ ਹਾਂ...... ਅਸੀਂ ਇਸ ਵਰ੍ਹੇ ਓਹੀ ਜੀਵ ਨਹੀਂ ਹਾਂ ਜੋ ਪਿਛਲੇ ਵਰ੍ਹੇ ਸੀ ਅਤੇ ਨਾ ਹੀ ਅਸੀਂ ਜਿੰਨ੍ਹਾਂ ਨੂੰ ਪਿਆਰ ਕਰਦੇ ਹਾਂ ਉਹ ਓਹੀ ਰਹਿੰਦੇ ਹਨ। ਇਹ ਤਾਂ ਖੁਸ਼ਕਿਸਮਤ ਮੌਕਾਮੇਲ ਹੀ ਹੈ ਕਿ ਜੇ ਅਸੀਂ ਖੁਦ ਵੀ ਬਦਲਦੇ ਹੋਏ, ਦੂਸਰੇ ਬਦਲੇ ਹੋਏ ਵਿਅਕਤੀ ਨੂੰ ਉਵੇਂ ਪਿਆਰ ਕਰਦੇ ਰਹੀਏ। ਬਹੁਤੀ ਵਾਰ ਤਾਂ ਅਸੀਂ ਜਿਸ ਵਿਅਕਤੀ ਨੂੰ ਕਦੇ ਪਿਆਰ ਕਰਦੇ ਸੀ ਉਸ ਨਾਲ ਪਿਆਰ ਵਿੱਚ ਰਹਿਣ ਦੀ ਤਰਸਯੋਗ ਕੋਸ਼ਿਸ਼ ਹੀ ਕਰ ਰਹੇ ਹੁੰਦੇ ਹਾਂ। ਅਸੀਂ ਆਪਸੀ ਪਿਆਰ ਘਟ ਜਾਣ ਲਈ ਸ਼ਰਮਿੰਦਗੀ ਮਹਿਸੂਸ ਕਰਦੇ ਹੋਏ ਖੁਦ ਨੂੰ ਦੋਸ਼ੀ ਸਮਝਣ ਲੱਗ ਪੈਂਦੇ ਹਾਂ ਜਦ ਕਿ ਮਨ ਦੀ ਇਸ ਤਬਦੀਲੀ ਨੂੰ ਸਾਡੀ ਮਨੁੱਖੀ ਜ਼ਿੰਦਗੀ ਦੇ ਕੁਦਰਤੀ ਵਰਤਾਰੇ ਵਜੋਂ ਲੈਣਾ ਚਾਹੀਦਾ ਹੈ।”

ਕੁਝ ਲੋਕਾਂ ਨੂੰ ਉਪਰੋਕਤ ਗੱਲ ਠੀਕ ਲੱਗੇਗੀ ਅਤੇ ਕੁਝ ਲੋਕਾਂ ਨੂੰ ਗਲਤ ਕਿਉਂਕਿ ਇਸ ਵਿੱਚ ਮਾਮਲੇ ਦਾ ਇੱਕ ਪੱਖ ਹੀ ਲਿਆ ਗਿਆ ਹੈ ਜੋ ਝੂਠ ਤਾਂ ਨਹੀਂ ਪਰ ਪੂਰਾ ਸੱਚ ਵੀ ਪੇਸ਼ ਨਹੀਂ ਕਰਦਾ। ਇਸ ਤੱਥ ਨੂੰ ਕਿਵੇਂ ਨਕਾਰਿਆ ਜਾ ਸਕਦਾ ਹੈ ਕਿ ਚਾਹੇ ਵਿਅਕਤੀ ਬਦਲਦਾ ਜਾਂਦਾ ਹੈ ਪਰ ਉਸਦੀ ਸ਼ਖਸੀਅਤ ਦੇ ਕੁਝ ਬੁਨਿਆਦੀ ਪਹਿਲੂ ਹੁੰਦੇ ਹਨ ਜੋ ਉਮਰ ਨਾਲ ਬਹੁਤਾ ਨਹੀਂ ਬਦਲਦੇ। ਜਿਵੇਂ ਜਵਾਨੀ ਦੇ ਸਮੇਂ ਦੀ ਬਾਹਰੀ ਖੂਬਸੂਰਤੀ ਜਾਂ ਇਸ਼ਕ ਦੇ ਦੌਰ ਵਿੱਚ ਦਰਸਾਈਆਂ ਗਈਆਂ ਵਕਤੀ ਭਾਵਨਾਵਾਂ ਜਾਂ ਵਿਆਹ ਸਮੇਂ ਦੇ ਆਰਥਿਕ ਲਾਭ ਆਦਿ ਗੱਲਾਂ ਨੂੰ ਹੀ ਵੇਖਿਆ ਅਤੇ ਪਸੰਦ ਕੀਤਾ ਜਾਵੇ ਤਾਂ ਇਹ ਗੱਲਾਂ ਕੁਝ ਸਮੇਂ ਬਾਅਦ ਬਦਲ ਸਕਦੀਆਂ ਹਨ। ਪਤਲੀ ਕਮਰ ਕਮਰਾ ਬਣ ਸਕਦੀ ਹੈ, ਚੰਨ ਤਾਰੇ ਤੋੜ ਕੇ ਲਿਆਉਣ ਦੇ ਵਾਅਦੇ ਕਰਨ ਵਾਲਾ ਸੂਟ ਲਿਆਉਣ ਪਿੱਛੇ ਕਲੇਸ਼ ਖੜਾ ਕਰ ਸਕਦਾ ਹੈ ਅਤੇ ਆਰਥਿਕ ਪੱਖੋਂ ਵਧੀਆ ਲੱਗਣ ਵਾਲਾ ਕਬੀਲਦਾਰੀ ਵਿੱਚ ਬੁਰੀ ਤਰ੍ਹਾਂ ਫੇਲ੍ਹ ਸਿੱਧ ਹੋ ਸਕਦਾ\ਸਕਦੀ ਹੈ। ਪਰ ਜੋ ਚੰਗੇ ਸੁਭਾਅ ਦੀ ਮਿਠਾਸ, ਜ਼ਿੰਦਗੀ ਦੀਆਂ ਦੁੱਖ ਤਕਲੀਫਾਂ ਖਿੜੇ ਮੱਥੇ ਝੱਲ ਸਕਣ ਦੀ ਸਮਰੱਥਾ, ਜੀਵਨ ਪ੍ਰਤੀ ਉਸਾਰੂ ਪਹੁੰਚ, ਬੌਧਿਕ ਪੱਧਰ, ਸਰੀਰਕ ਦਿੱਖ ਨੂੰ ਸੁਆਰਣ ਅਤੇ ਸੰਭਾਲਣ ਦਾ ਵੱਲ, ਸੁਹਜ-ਸਲੀਕੇ ਵਰਗੇ ਗੁਣ ਹੁੰਦੇ ਹਨ, ਉਹ ਵਿਅਕਤੀ ਦੀ ਸ਼ਖਸੀਅਤ ਦਾ ਸਥਾਈ ਅੰਗ ਹੁੰਦੇ ਹਨ ਅਤੇ ਵਕਤ ਨਾਲ ਅਕਸਰ ਇਹਨਾਂ ਵਿੱਚ ਹੋਰ ਨਿਖਾਰ ਆਉਂਦਾ ਹੈ।

ਵਿਆਹ ਨਾਲ ਸਬੰਧਿਤ ਇੱਕ ਹੋਰ ਵਧੇਰੇ ਡੂੰਘਾ ਮਸਲਾ ਵਿਆਹੁਤਾ ਜੀਵਨ ਦੀ ਇਕਸਾਰਤਾ (monotony) ਤੋਂ ਉਕਤਾਹਟ ਹੋਣਾ ਹੈ। ਜਿਹੜੀ ਚੀਜ ਹਰ ਵਕਤ ਕੋਲ ਹੁੰਦੀ ਹੈ ਉਸ ਪ੍ਰਤੀ ਖਿੱਚ ਖਤਮ ਹੋ ਜਾਂਦੀ ਹੈ। ਵਿਆਹ ਬਾਹਰੇ ਬਹੁਤੇ ਸਬੰਧ ਇਸ ਨੀਰਸਤਾ ਨੂੰ ਤੋੜਨ ਵਿਚੋਂ ਹੀ ਪੈਦਾ ਹੁੰਦੇ ਹਨ, ਬਹਾਨੇ ਚਾਹੇ

ਕੋਈ ਵੀ ਬਣਾਏ ਜਾਣ। ਵਿਆਹੁਤਾ ਸਾਥੀ ਵਿੱਚ ਨੁਕਸ ਛਾਂਟਣੇ ਜਾਂ ਇਹ ਕਹਿਣਾ ਕਿ ਉਸ ਦਾ ਮਾਨਸਿਕ, ਸਰੀਰਕ ਜਾਂ ਭਾਵਨਾਤਮਿਕ ਪੱਧਰ ਉਸਦੇ ਹਾਣ ਦਾ ਨਹੀਂ ਹੈ ਆਦਿ ਗੱਲਾਂ ਅਸਲ ਵਿੱਚ ਨਵਾਂ ਸਾਥ ਢੂੰਡਣ ਦੀਆਂ ਕੋਸ਼ਿਸ਼ਾਂ ਨੂੰ ਤਾਰਕਿਕ ਆਧਾਰ ਦੇਣ ਲਈ ਹੀ ਹੁੰਦੀਆਂ ਹਨ। ਅੰਮ੍ਰਿਤਾ ਪ੍ਰੀਤਮ ਨੇ ਇਸੇ ਗੱਲ ਨੂੰ ਬੜੇ ਸਪਸ਼ਟ ਸ਼ਬਦਾਂ ਵਿੱਚ ਕਿਹਾ ਸੀ, "ਵਿਆਹੇ ਹੋਏ ਰਿਸ਼ਤਿਆਂ ਵਿੱਚ ਉਹ ਥ੍ਰਿੱਲ ਕਿੱਥੇ ਜੋ ਅਣਵਿਆਹੇ ਰਿਸ਼ਤਿਆਂ ਵਿੱਚ ਹੁੰਦੀ ਹੈ। ਅਣਵਿਆਹੇ ਰਿਸ਼ਤਿਆਂ ਵਿੱਚ ਤੁਸੀਂ ਉਹ ਚੀਜ ਪ੍ਰਾਪਤ ਕਰਦੇ ਹੋ ਜੋ ਤੁਹਾਡੇ ਕੋਲ ਨਹੀਂ ਹੁੰਦੀ।"

ਹੋਰ ਵੀ ਬਹੁਤ ਸਾਰੇ ਵੱਡੇ ਲੇਖਕ ਅਤੇ ਚਿੰਤਕ ਵਿਆਹ ਬਾਰੇ ਚੰਗੀ ਰਾਇ ਨਹੀਂ ਰਖਦੇ। ਵਿਸ਼ਵ ਪ੍ਰਸਿੱਧ ਦਾਰਸ਼ਨਿਕ ਸਾਰਤਰ ਅਤੇ ਉਸਦੀ ਸਾਥਣ ਫ਼ਿਲਾਸਫਰ ਸਿਮੋਨ ਦ ਬੋਵਿਆਰ ਵੀ ਵਿਆਹ ਦੀ ਸੰਸਥਾ ਨੂੰ ਪੂਰੀ ਤਰ੍ਹਾਂ ਰੱਦ ਕਰਦੇ ਸਨ। ਉਹ ਬਿਨਾਂ ਵਿਆਹ ਤੋਂ ਸਾਰੀ ਉਮਰ ਇਕੱਠੇ ਵੀ ਰਹਿੰਦੇ ਰਹੇ ਅਤੇ ਆਪੋ ਆਪਣੇ ਵੱਖਰੇ ਇਸ਼ਕ ਵੀ ਕਰਦੇ ਰਹੇ। ਗੱਲ ਵੱਡੇ ਚਿੰਤਕਾਂ ਦੀ ਹੀ ਨਹੀਂ ਖੁੱਲ੍ਹ ਮਿਲਣ 'ਤੇ ਸਾਧਾਰਣ ਲੋਕ ਵੀ ਇਵੇਂ ਹੀ ਕਰਨ ਦੀ ਇੱਛਾ ਕਰਦੇ ਹਨ ਪਰ ਸਾਧਾਰਣ ਲੋਕ ਸ਼ਰੇ੍ਹਆਮ ਸਮਾਜਿਕ ਬੰਧਨਾਂ ਨੂੰ ਤੋੜਨ ਦੀ ਕਾਰਵਾਈ ਨਹੀਂ ਕਰਦੇ ਅਤੇ ਜੇ ਤੋੜਦੇ ਵੀ ਹਨ ਤਾਂ ਉਸਨੂੰ ਤਰਕਸੰਗਤ ਨਹੀਂ ਠਹਿਰਾ ਸਕਦੇ ਸਗੋਂ ਅਜਿਹੀ ਕਾਰਵਾਈ ਨੂੰ ਆਪਣਾ ਨੁਕਸ ਮੰਨਦੇ ਹਨ।

ਜੇ ਬਹੁਗਿਣਤੀ ਵਿਆਹ ਦੀ ਸੰਸਥਾ ਅਤੇ ਉਮਰ ਭਰ ਦੇ ਬੰਧਨ ਤੋਂ ਅਸਤੁੰਸ਼ਟ ਹੈ ਤਾਂ ਫਿਰ ਵਿਆਹ ਦੀ ਸੰਸਥਾ ਕਾਇਮ ਕਿਉਂ ਹੈ? ਇਸ ਦੇ ਲਈ ਵੈਸੇ ਤਾਂ ਹੋਰ ਬਹੁਤ ਸਾਰੇ ਆਰਥਿਕ, ਸਮਾਜਿਕ ਅਤੇ ਸਭਿਆਚਾਰਕ ਕਾਰਣ ਗਿਣਾਏ ਜਾ ਸਕਦੇ ਹਨ ਪਰ ਮੁੱਖ ਤੌਰ 'ਤੇ ਵਿਆਹ ਨੂੰ ਕਾਇਮ ਰੱਖਣ ਦਾ ਆਧਾਰ ਬੱਚੇ

ਹੁੰਦੇ ਹਨ। ਬਹੁਤ ਸਾਰੇ ਵਿਆਹ ਪੂਰਨ ਤੌਰ ਉਤੇ ਫੇਲ੍ਹ ਹੋ ਜਾਣ ਦੇ ਬਾਵਜੂਦ ਵੀ ਏਸ ਕਰਕੇ ਚਲਦੇ ਰਹਿੰਦੇ ਹਨ ਕਿ ਵਿਆਹ ਟੁੱਟਣ ਦੀ ਸੂਰਤ ਵਿੱਚ ਬੱਚਿਆਂ ਦਾ ਪਾਲਣ ਪੋਸ਼ਣ ਬੁਰੇ ਰੁਖ ਪ੍ਰਭਾਵਿਤ ਹੁੰਦਾ ਹੈ। ਇਹ ਗੱਲ ਕੇਵਲ ਮਨੁੱਖ ਤੱਕ ਹੀ ਸੀਮਤ ਨਹੀਂ ਸਗੋਂ ਬਹੁਤ ਸਾਰੇ ਜੰਤੂਆਂ ਵਿੱਚ ਵੀ ਇਉਂ ਹੁੰਦਾ ਹੈ। ਜਾਨਵਰਾਂ ਵਿੱਚ ਚਾਹੇ ਉਮਰ ਭਰ ਇਕੱਠੇ ਰਹਿਣ ਵਾਲੇ ਵਿਆਹ ਦੀ ਰਸਮ ਨਹੀਂ ਹੁੰਦੀ ਪਰ ਬਹੁਤ ਸਾਰੇ ਪੰਛੀਆਂ ਅਤੇ ਹੋਰ ਉੱਚ ਜੰਤੂਆਂ ਵਿੱਚ ਨਰ ਮਾਦਾ ਓਨਾ ਚਿਰ ਜੋੜਾ ਬਣਾ ਕੇ ਰਹਿੰਦੇ ਹਨ ਜਿੰਨਾਂ ਚਿਰ ਉਹਨਾਂ ਦੇ ਬੱਚੇ ਸਵੈ-ਨਿਰਭਰ ਨਹੀਂ ਹੋ ਜਾਂਦੇ। ਮਨੁੱਖ ਦੇ ਬੱਚਿਆਂ ਦਾ ਸਵੈ ਨਿਰਭਰ ਹੋਣ ਤੱਕ ਦਾ ਸਮਾਂ ਬਹੁਤ ਲੰਮਾ ਹੁੰਦਾ ਹੈ ਜਿਸ ਵਿੱਚ ਮਾਤਾ ਪਿਤਾ ਦੀ ਸਾਰੀ ਉਮਰ ਹੀ ਬੀਤ ਜਾਂਦੀ ਹੈ ਅਤੇ ਐਨਾ ਲੰਮਾ ਸਬੰਧ ਵਿਆਹ ਰਾਹੀਂ ਹੀ ਨਿਭਾਇਆ ਜਾ ਸਕਦਾ ਹੈ।

ਫਿਰ ਵੀ ਕੀ ਵਿਆਹ ਸੰਸਥਾ ਇਸੇ ਰੂਪ ਵਿੱਚ ਸਦਾ ਵਾਸਤੇ ਚਲਦੀ ਰਹੇਗੀ। ਵਿਆਹ ਸੰਸਥਾ ਇਤਿਹਾਸ ਦੇ ਇੱਕ ਦੌਰ ਵਿੱਚ ਹੋਂਦ ਵਿੱਚ ਆਈ ਅਤੇ ਇਹ ਸਮੇਂ ਸਮੇਂ ਰੂਪ ਬਦਲਦੀ ਰਹੀ ਹੈ। ਅੰਗਰੇਜ ਲੇਖਕ ਐਲਡਸ ਹਕਸਲੇ ਦਾ ਇੱਕ ਸੰਸਾਰ ਪ੍ਰਸਿੱਧ ਨਾਵਲ ਹੈ ‘ਦ ਬਰੇਵ ਨਿਊ ਵਰਲਡ,’ ਇਸ ਵਿੱਚ ਛੇ ਸੌ ਸਾਲ ਬਾਅਦ ਆਉਣ ਵਾਲੇ ਸੰਸਾਰ ਦਾ ਨਕਸ਼ਾ ਖਿੱਚਿਆ ਹੋਇਆ ਹੈ। ਛੱਬੀਵੀਂ ਸਦੀ ਦੇ ਉਸ ਸੰਸਾਰ ਵਿੱਚ ਵਿਆਹ ਸ਼ਬਦ ਨੂੰ ਕੋਈ ਨਹੀਂ ਜਾਣਦਾ, ਇਸਦੀ ਬਜਾਏ ‘ਹਰ ਕੋਈ ਹਰ ਕਿਸੇ ਲਈ’ ਦਾ ਮਾਟੋ ਪ੍ਰਧਾਨ ਹੈ, ਕੋਈ ਮਾਂ-ਬਾਪ ਦਾ ਸੰਕਲਪ ਨਹੀਂ ਹੈ ਕਿਉਂਕਿ ਬੱਚੇ ਫੈਕਟਰੀਆਂ ਵਿੱਚ ਪੈਦਾ ਕੀਤੇ ਜਾਂਦੇ ਹਨ। ਇਹ ਤਾਂ ਖੈਰ ਦੂਰ ਭਵਿੱਖ ਬਾਰੇ ਲੇਖਕ ਦੀ ਕਲਪਨਾ ਹੈ ਪਰ ਹੁਣ ਨੇੜਲੇ ਭਵਿੱਖ ਵਿੱਚ ਕੀ ਹੋਣ ਜਾ ਰਿਹਾ ਹੈ ਇਸ ਬਾਰੇ ਕੁਝ ਇਸ਼ਾਰੇ ਵਿਕਸਿਤ ਦੇਸ਼ਾਂ ਦੇ ਸਮਾਜਾਂ ਤੋਂ ਮਿਲ ਸਕਦੇ ਹਨ। 16

ਜਨਵਰੀ 2007 ਦੇ ਨਿਊਯਾਰਕ ਟਾਈਮਜ਼ ਦੇ ਇੱਕ ਲੇਖ ਮੁਤਾਬਿਕ ਐਸ ਵਕਤ ਅਮਰੀਕਾ ਦੀਆਂ 51 % ਔਰਤਾਂ ਪਤੀਆਂ ਤੋਂ ਬਗੈਰ ਰਹਿ ਰਹੀਆਂ ਹਨ। ਇਹ ਗਿਣਤੀ 1950 ਵਿੱਚ 35% ਅਤੇ 2000 ਵਿੱਚ 49 % ਸੀ ਪਰ ਹੁਣ ਅਜਿਹੀਆਂ ਔਰਤਾਂ ਦੀ ਬਹੁਗਿਣਤੀ ਹੋ ਗਈ ਹੈ। ਵਸ਼ਿੰਗਟਨ ਦੀ ਇੱਕ ਖੋਜ ਸੰਸਥਾ ਬਰੁਕਿੰਗ ਇੰਸਟੀਚਿਊਟ ਨਾਲ ਸਬੰਧਿਤ ਡਾ. ਵਿਲੀਅਮ ਫਰੇਅ ਇਸ ’ਤੇ ਆਪਣੀ ਟਿੱਪਣੀ ਕਰਦਿਆਂ ਕਹਿੰਦਾ ਹੈ, “ਇਸਨੂੰ ਚੰਗਾ ਸਮਝੋ ਜਾਂ ਮਾੜਾ, ਔਰਤਾਂ ਹੁਣ ਆਦਮੀਆਂ ਜਾਂ ਵਿਆਹ ਦੀ ਸੰਸਥਾ ਉਪਰ ਘੱਟ ਨਿਰਭਰ ਹਨ। ਨੌਜਵਾਨ ਔਰਤਾਂ ਇਸ ਨੂੰ ਵਧੇਰੇ ਚੰਗੀ ਤਰ੍ਹਾਂ ਸਮਝਦੀਆਂ ਹਨ ਅਤੇ ਉਹ ਆਪਣੀ ਜ਼ਿੰਦਗੀ ਦਾ ਵਡੇਰਾ ਭਾਗ ਇਕੱਲਿਆਂ ਜਾਂ ਗੈਰ-ਵਿਆਹੇ ਸਾਥੀਆਂ ਨਾਲ ਬਿਤਾਉਣਾ ਚਾਹੁੰਦੀਆਂ ਹਨ।”

ਕਿਹਾ ਜਾ ਸਕਦਾ ਹੈ ਕਿ ਇਹ ਤਾਂ ਪੱਛਮੀ ਦੇਸ਼ਾਂ ਦੀ ਗੱਲ ਹੈ ਸਾਡੇ ਇਉਂ ਨਹੀਂ ਹੋਣ ਲੱਗਾ। ਪਰ ਅਸਲ ਵਿੱਚ ਅਸੀਂ ਵੀ ਇਸ ਰੁਝਾਨ ਤੋਂ ਮੁਕਤ ਨਹੀਂ ਹਾਂ। ਕੋਈ ਦੋ ਕੁ ਮਹੀਨੇ ਪਹਿਲਾਂ ਇੱਕ ਨਿਊਜ਼ ਚੈਨਲ ਤੋਂ ਸਾਡੇ ਆਪਣੇ ਦੇਸ਼ ਵਿੱਚ ਵਿਆਹ ਤੋਂ ਪਹਿਲਾਂ ਅਤੇ ਵਿਆਹ ਬਾਹਰੇ ਸਬੰਧਾਂ ਆਦਿ ਵਿਸ਼ਿਆਂ ਬਾਰੇ ਸਰਵੇ ਟੈਲੀਕਾਸਟ ਹੋਇਆ ਜਿਸ ਵਿੱਚ ਵਿਆਹ ਤੋਂ ਪਹਿਲਾਂ ਸਬੰਧ ਬਨਾਉਣ ਨੂੰ ਗਲਤ ਗੱਲ ਨਾ ਸਮਝਣ ਵਾਲੇ ਨੌਜਵਾਨ ਲੜਕੇ ਅਤੇ ਲੜਕੀਆਂ ਦੀ ਗਿਣਤੀ ਤਾਂ ਕਾਫੀ ਸੀ ਹੀ, ਹੈਰਾਨ ਕਰਨ ਵਾਲੀ ਗੱਲ ਇਹ ਸੀ ਕਿ ਵਿਆਹ ਤੋਂ ਬਾਹਰ ਸਬੰਧ ਰੱਖਣ ਵਾਲੇ ਅੰਕੜੇ ਵੀ ਵੱਖ ਵੱਖ ਵਰਗਾਂ ਲਈ 20 ਤੋਂ 30 ਪ੍ਰਤੀਸ਼ਤ ਵਿਚਕਾਰ ਸਨ। ਇਹ ਅੰਕੜੇ ਤਾਂ ਉਹਨਾਂ ਦੇ ਸਨ ਜਿਨ੍ਹਾਂ ਨੇ ਆਪਣੇ ਸਬੰਧ ਹੋਣ ਦੀ ਗੱਲ ਨੂੰ ਸਵੀਕਾਰ ਕੀਤਾ, ਅਸਲ ਅੰਕੜੇ ਕੀ ਹੋਣਗੇ ਇਸਦਾ ਤਾਂ ਅੰਦਾਜਾ ਹੀ ਲਗਾਇਆ ਜਾ ਸਕਦਾ ਹੈ। ਫਿਰ ਇਹ ਸਰਵੇ ਵੀ ਰੂੜ੍ਹੀਵਾਦੀ ਮੰਨੇ ਜਾਂਦੇ ਗੁਜਰਾਤ ਸਟੇਟ ਬਾਰੇ ਸੀ। ਉਂਜ

ਇਹ ਸਰਵੇ ਕੋਈ ਵਿਕੋਲਿਤਰਾ ਸਰਵੇ ਨਹੀਂ ਸੀ, ਅੰਗਰੇਜੀ ਦੇ ਇੱਕ ਪ੍ਰਸਿੱਧ ਮੈਗਜ਼ੀਨ ਵੱਲੋਂ ਤਾਂ ਹਰ ਦੋ ਕੁ ਸਾਲ ਬਾਅਦ ਭਾਰਤ ਵਿੱਚ ਸੈਕਸ ਸਬੰਧਾਂ ਬਾਰੇ ਸਰਵੇ ਛਾਪਿਆ ਜਾਂਦਾ ਹੈ। ਸ਼ਾਇਦ ਇਸਦਾ ਅਸਲ ਮਕਸਦ ਤਾਂ ਕੁਝ ਕਰਾਰਾ ਮੈਟਰ ਦੇ ਕੇ ਨਵੇਂ ਨਵੇਂ ਪਾਠਕਾਂ ਨੂੰ ਆਪਣੇ ਨਾਲ ਜੋੜਨ ਦਾ ਹੀ ਹੋਵੇ ਪਰ ਇਹਨਾਂ ਸਰਵਿਆਂ ਤੋਂ ਵਿਆਹ ਬਾਹਰੇ ਸਬੰਧਾਂ ਬਾਰੇ ਜੋ ਅੰਕੜੇ ਆਉਂਦੇ ਹਨ ਉਹ ਚੈਨਲ ਵਾਲੇ ਸਰਵੇ ਤੋਂ ਬਹੁਤੇ ਵੱਖਰੇ ਨਹੀਂ ਹੁੰਦੇ। ਸੋ ਆਦਮੀ ਚਾਹੇ ਪੂਰਬ ਦਾ ਹੋਵੇ ਚਾਹੇ ਪੱਛਮ ਦਾ, ਉਸਦੀਆਂ ਮੂਲ ਪ੍ਰਵਿਰਤੀਆਂ ਵਿੱਚ ਬਹੁਤਾ ਫਰਕ ਨਹੀਂ ਹੁੰਦਾ ਕੇਵਲ ਪ੍ਰਸਥਿਤੀਆਂ ਹੀ ਉਸਤੋਂ ਵੱਖਰਾ ਵਿਵਹਾਰ ਕਰਵਾਉਂਦੀਆਂ ਹਨ।

ਆਪਣੀ ਥਾਂ ’ਤੇ ਇਹ ਸਾਰੀਆਂ ਗੱਲਾਂ ਠੀਕ ਹਨ, ਕੋਈ ਵੀ ਚੀਜ ਸੰਪੂਰਨ ਨਹੀਂ ਹੁੰਦੀ, ਕੋਈ ਵੀ ਪ੍ਰਬੰਧ ਸਦੀਵੀ ਨਹੀਂ ਹੁੰਦਾ, ਪਰ ਅੱਜ ਦੀ ਤਾਰੀਕ ਵਿੱਚ ਮਨੁੱਖਾਂ ਦੀ ਜ਼ਿੰਦਗੀ ਵਿਚੋਂ ਵਿਆਹੁਤਾ ਜੀਵਨ ਦੀ ਸਾਰਥਿਕਤਾ ਖਤਮ ਨਹੀਂ ਹੋਈ। ਸਾਰੇ ਗਿਲੇ, ਸ਼ਿਕਵਿਆਂ, ਰੁਝੇਵਿਆਂ, ਉਲਝੇਵਿਆਂ ਦੇ ਬਾਵਜੂਦ ਵਿਆਹੁਤਾ ਜ਼ਿੰਦਗੀ ਦਾ ਆਪਣਾ ਆਨੰਦ ਹੁੰਦਾ ਹੈ। ਅੱਜ ਦੀ ਮੁਕਾਬਲੇਬਾਜੀ ਅਤੇ ਭੱਜ-ਦੌੜ ਦੀ ਤਨਾਵਾਂ ਭਰੀ ਜ਼ਿੰਦਗੀ ਵਿੱਚ ਇਹ ਹੀ ਉਹ ਥਾਂ ਹੈ ਜਿੱਥੋਂ ਤੁਸੀਂ ਸਕੂਨ ਪ੍ਰਾਪਤ ਕਰਕੇ ਤਾਜਾ ਦਮ ਹੋ ਸਕਦੇ ਹੋ। ਇਹ ਵਿਆਹ ਦਾ ਬੰਧਨ ਹੀ ਹੁੰਦਾ ਹੈ ਜਿਸ ਵਿੱਚ ਜੇ ਤੁਹਾਡੀਆਂ ਖੁਸ਼ੀਆਂ ਸਾਂਝੀਆਂ ਹੁੰਦੀਆਂ ਹਨ ਤਾਂ ਦੁੱਖ ਵੀ ਵੰਡਾਏ ਜਾਂਦੇ ਹਨ। ਜੀਵਨ ਦੀ ਸਵੇਰ ਵਿੱਚ ਤਾਂ ਸਾਥੀਆਂ ਦੀ ਕੋਈ ਘਾਟ ਨਹੀਂ ਹੁੰਦੀ ਪਰ ਜੀਵਨ ਦੀ ਸ਼ਾਮ ਵਿੱਚ ਸਾਥ ਵਿਆਹੁਤਾ ਜੀਵਨ ਰਾਹੀਂ ਹੀ ਮਿਲਦਾ ਹੈ। ਆਪਣੀ ਅਗਲੀ ਪੀੜ੍ਹੀ ਨੂੰ ਪਾਲਣਾ, ਸੰਭਾਲਣਾ, ਸਫਲ ਕਰਨਾ, ਸਮਾਜ ਵਿੱਚ ਉਨ੍ਹਾਂ ਦੀ ਜਗ੍ਹਾ ਬਨਾਉਣੀ ਆਦਿ ਕਾਰਜ ਵਿਆਹ ਦੀ ਸੰਸਥਾ ਰਾਹੀਂ ਹੀ ਸੰਭਵ ਹੁੰਦੇ ਹਨ।

ਪਰ ਇਹ ਸਾਰਾ ਕੁਝ ਵਧੀਆ ਢੰਗ ਨਾਲ ਚੱਲਣ ਲਈ ਸਭ ਤੋਂ ਜਰੂਰੀ ਚੀਜ ਉਹੀ ਹੈ ਜਿਸਦੀ ਇਸ ਲੇਖ ਦੇ ਸ਼ੁਰੂ ਵਿੱਚ ਗੱਲ ਕੀਤੀ ਗਈ ਹੈ ਯਾਨੀ ਕਿ ਸਾਥੀ ਦੀ ਸਹੀ ਚੋਣ। ਚੋਣ ਵਿੱਚ ਅਲ੍ਹੜਪੁਣੇ ਦੀ ਅੰਨ੍ਹੀ ਭਾਵੁਕਤਾ ਅਤੇ ਵੱਡਿਆਂ ਦੀਆਂ ਨਿਰੀਆਂ ਆਰਥਿਕ ਗਿਣਤੀਆਂ ਮਿਣਤੀਆਂ ਦੋਹਵਾਂ ਤੋਂ ਪਾਰ ਜਾ ਕੇ ਵੇਖਣ ਦੀ ਲੋੜ ਹੁੰਦੀ ਹੈ।

ਵਿਆਹ ਤੋਂ ਬਾਅਦ ਮਹੱਤਵਪੂਰਨ ਗੱਲ ਵਿਅਕਤੀਗਤ ਸਪੇਸ ਦੇਣ ਦੀ ਹੈ। ਪਰਿਵਾਰਕ ਜੀਵਨ ਦੇ ਨਾਲ ਨਾਲ ਹਰ ਔਰਤ ਮਰਦ ਦਾ ਇੱਕ ਨਿੱਜੀ ਜੀਵਨ ਵੀ ਹੁੰਦਾ ਹੈ। ਜੇ ਵਿਅਕਤੀ ਦੀ ਸ਼ਖਸੀਅਤ ਨੂੰ ਸਹੀ ਵਿਕਾਸ ਦਾ ਮੌਕਾ ਮਿਲਿਆ ਹੈ ਤਾਂ ਉਸਦੇ ਆਪਣੇ ਸ਼ੌਂਕ, ਆਪਣੀ ਸੋਚ, ਆਪਣਾ ਸਮਾਜਿਕ ਦਾਇਰਾ, ਦੋਸਤ ਮਿੱਤਰ ਆਦਿ ਹੋਣਗੇ। ਕਈ ਵਾਰ ਪਰਿਵਾਰ ਦੇ ਨਾਂਅ ਉਤੇ ਉਸ ਨੂੰ ਇਸ ਸਭ ਕਾਸੇ ਤੋਂ ਤੋੜ ਕੇ ਘਰ ਦੇ ਦਾਇਰੇ ਤੱਕ ਸੀਮਤ ਕਰ ਦਿੱਤਾ ਜਾਂਦਾ ਹੈ, ਜਿਸ ਕਰਕੇ ਉਸ ਨੂੰ ਘੁਟਨ ਮਹਿਸੂਸ ਹੁੰਦੀ ਹੈ। ਵਿਅਕਤੀਗਤ ਸਪੇਸ ਤੋਂ ਭਾਵ ਪਰਿਵਾਰਕ ਜਿੰਮੇਵਾਰੀਆਂ ਤੋਂ ਭੱਜਣਾ ਜਾਂ ਵਿਆਹੁਤਾ ਸਾਥੀ ਨਾਲ ਬੇਵਫਾਈ ਕਰਨਾ ਨਹੀਂ ਹੁੰਦਾ। ਕਿਉਂਕਿ ਜਿੰਮੇਵਾਰੀ ਤੋਂ ਰਹਿਤ ਕੋਈ ਆਜਾਦੀ ਨਹੀਂ ਹੁੰਦੀ ਅਤੇ ਬੇਵਫਾਈ ਤਾਂ ਅਣ-ਵਿਆਹੇ ਰਿਸ਼ਤਿਆਂ ਵਿੱਚ ਵੀ ਬਰਦਾਸ਼ਤ ਨਹੀਂ ਹੁੰਦੀ। ਇਸੇ ਤਰ੍ਹਾਂ ਵਿਅਕਤੀਗਤ ਵਖਰੇਵਿਆਂ ਨੂੰ ਵੀ ਮਾਨਤਾ ਦੇਣੀ ਜਰੂਰੀ ਹੈ ਕਿਉਂਕਿ ਇਹ ਸੰਭਵ ਹੀ ਨਹੀਂ ਹੁੰਦਾ ਕਿ ਹਰ ਮਸਲੇ ’ਤੇ ਦੋ ਵਿਅਕਤੀ, ਭਾਂਵੇਂ ਉਹ ਪਤੀ ਪਤਨੀ ਹੀ ਹੋਣ, ਇਕੋ ਤਰ੍ਹਾਂ ਹੀ ਸੋਚਣ।

ਸਫਲ ਵਿਆਹੁਤਾ ਜੀਵਨ ਬਾਰੇ ਸੈਂਕੜੇ ਕਿਤਾਬਾਂ ਲਿਖੀਆਂ ਜਾ ਸਕਦੀਆਂ ਹਨ ਅਤੇ ਲਿਖੀਆਂ ਗਈਆਂ ਵੀ ਹਨ। ਪਰ ਇਸ ਚਰਚਾ ਦਾ ਸਾਰ ਤੱਤ ਇਹੀ ਹੈ

ਕਿ ਵਿਅਕਤੀਗਤ ਆਜਾਦੀ ਦੇ ਇਸ ਦੌਰ ਵਿੱਚ ਵੀ ਵਿਆਹੁਤਾ ਬੰਧਨ ਦੀ ਸਾਰਥਿਕਤਾ ਖਤਮ ਨਹੀਂ ਹੋਈ। ਪਰ ਬਦਲਦੇ ਸਮੇਂ ਨਾਲ ਹਰ ਚੀਜ ਬਦਲਦੀ ਜਾਂਦੀ ਹੈ, ਸੋ ਇਸ ਸੰਸਥਾ ਨੂੰ ਵੀ ਕਾਇਮ ਰੱਖਣ ਲਈ ਜਰੂਰੀ ਹੈ ਕਿ ਇਹ ਮਾਲਕੀ ਵਾਲੀ ਰਵਾਇਤੀ ਸੋਚ ਅਤੇ ਚਾਰਦਿਵਾਰੀ ਦੀ ਕੈਦ ਦੀ ਬਜਾਏ ਬਰਾਬਰੀ, ਆਜਾਦੀ, ਵਿਸ਼ਵਾਸ ਅਤੇ ਭਾਵਨਾਵਾਂ ਦੇ ਸਤਿਕਾਰ ’ਤੇ ਆਧਾਰਿਤ ਹੋਵੇ।

# ਲੜਕਾ ਜਾਂ ਲੜਕੀ ਪੈਦਾ ਹੋਣ ਦੇ ਵਿਗਿਆਨਕ ਕਾਰਣ

ਵਿਆਹ ਉਪਰੰਤ ਸੰਤਾਨ ਦਾ ਪੈਦਾ ਹੋਣਾ ਇੱਕ ਕੁਦਰਤੀ ਪ੍ਰਕਿਰਿਆ ਵੀ ਹੈ ਅਤੇ ਇਨਸਾਨ ਦੀ ਸਮਾਜਿਕ, ਭਾਵਨਾਤਮਿਕ ਅਤੇ ਜੈਵਿਕ ਲੋੜ ਵੀ। ਵਿਕਸਿਤ ਸਮਾਜਾਂ ਵਿੱਚ ਇਹ ਗੱਲ ਬਹੁਤੀ ਮਹੱਤਤਾ ਨਹੀਂ ਰਖਦੀ ਕਿ ਪੈਦਾ ਹੋਣ ਵਾਲੇ ਬੱਚੇ ਨਰ ਹਨ ਜਾਂ ਮਾਦਾ। ਪਰ ਸਾਡੇ ਵਰਗੇ ਸਮਾਜਾਂ ਵਿੱਚ ਲੜਕੇ ਅਤੇ ਲੜਕੀ ਦੇ ਵਖਰੇਵੇਂ ਨੂੰ ਬਹੁਤ ਮਹੱਤਤਾ ਦਿੱਤੀ ਜਾਂਦੀ ਹੈ ਇਸ ਕਰਕੇ ਕਿਸੇ ਜੋੜੇ ਦੇ ਲੜਕੇ ਜਾਂ ਲੜਕੀਆਂ ਹੋਣ ਦੇ ਕਾਰਣਾਂ ਬਾਰੇ ਬਹੁਤ ਸਾਰੀਆਂ ਗਲਤ ਧਾਰਨਾਵਾਂ ਪ੍ਰਚਲਿਤ ਹਨ ਜਿਨ੍ਹਾਂ ਵਿੱਚ ਆਮ ਕਰ ਕੇ ਇਸ ਦੀ ਜਿੰਮੇਵਾਰ ਔਰਤ ਨੂੰ ਮੰਨਿਆ ਜਾਂਦਾ ਹੈ। ਜਾਣਕਾਰ ਲੋਕਾਂ ਵੱਲੋਂ ਵੀ ਇਹ ਅਕਸਰ ਸਵਾਲ ਪੁੱਛਿਆ ਜਾਂਦਾ ਹੈ ਕਿ ਜੇ ਲੜਕੇ ਅਤੇ ਲੜਕੀ ਹੋਣ ਦੀ ਸੰਭਾਵਨਾ ਹਮੇਸ਼ਾ ਇਕੋ ਜਿੰਨੀ ਹੁੰਦੀ ਹੈ ਤਾਂ ਇਹ ਕਿਉਂ ਹੁੰਦਾ ਹੈ ਕਿ ਕੁਝ ਜੋੜਿਆਂ ਦੇ ਸਾਰੇ ਬੱਚੇ ਲੜਕੇ ਹੀ ਪੈਦਾ ਹੁੰਦੇ ਹਨ ਅਤੇ ਕੁਝ ਦੇ ਸਾਰੀਆਂ ਹੀ ਲੜਕੀਆਂ? ਇਸ ਦੇ ਉੱਤਰ ਵੱਲ ਆਉਣ ਤੋਂ ਪਹਿਲਾਂ ਇਸ ਗੱਲ ਨੂੰ ਸਪਸ਼ਟ ਤੌਰ ’ਤੇ ਸਮਝਣਾ ਜਰੂਰੀ ਹੈ ਕਿ ਆਖਰ ਬੱਚੇ ਦਾ ਸੈਕਸ ਨਿਰਧਾਰਤ ਕਿਸ ਤਰ੍ਹਾਂ ਹੁੰਦਾ ਹੈ।

### ਮੁੰਡਾ ਜਾਂ ਕੁੜੀ ਹੋਣ ਦਾ ਵਿਗਿਆਨਕ ਆਧਾਰ

ਸੰਤਾਨ ਵਿੱਚ ਰੰਗ, ਰੂਪ, ਕੱਦ ਅਤੇ ਲਿੰਗ ਦਾ ਨਿਰਧਾਰਣ ਮਾਪਿਆਂ ਦੇ ਸੈੱਲਾਂ ਵਿੱਚ ਮੌਜੂਦ ਬਹੁਤ ਹੀ ਛੋਟੀਆਂ ਅਤੇ ਗੁੰਝਲਦਾਰ ਰਚਨਾਵਾਂ ਰਾਹੀਂ ਹੁੰਦਾ ਹੈ ਜਿਨ੍ਹਾਂ ਨੂੰ ਕਰੋਮੋਸੋਮ (Chromosomes) ਕਿਹਾ ਜਾਂਦਾ ਹੈ। ਬੱਚੇ ਵਿੱਚ ਲਿੰਗ ਨਿਰਧਾਰਤ ਕਰਨ ਵਾਲੇ ਕਰੋਮੋਸੋਮ ਦੋ ਪ੍ਰਕਾਰ ਦੇ ਹੁੰਦੇ ਹਨ ਜਿਨ੍ਹਾਂ ਨੂੰ X ਅਤੇ Y

ਨਾਮ ਦਿੱਤਾ ਗਿਆ ਹੈ। ਕਰੋਮੋਸੋਮ ਸੈੱਲਾਂ ਵਿੱਚ ਜੋੜਿਆਂ ਦੇ ਰੂਪ ਵਿੱਚ ਹੁੰਦੇ ਹਨ। ਔਰਤ ਵਿੱਚ ਸੈਕਸ ਨਿਰਧਾਰਤ ਕਰਨ ਵਾਲੇ ਕਰੋਮੋਸੋਮਾਂ ਦੇ ਜੋੜੇ ਵਿੱਚ ਦੋਵੇਂ ਕਰੋਮੋਸੋਮ X ਕਿਸਮ ਦੇ ਹੁੰਦੇ ਹਨ ਜਦ ਕਿ ਆਦਮੀ ਵਿਚਲੇ ਜੋੜੇ ਵਿੱਚ ਇੱਕ ਕਰੋਮੋਸੋਮ X ਅਤੇ ਦੂਸਰਾ Y ਕਿਸਮ ਦਾ ਹੁੰਦਾ ਹੈ। ਜਣਨ ਕ੍ਰਿਆ ਲਈ ਜਦ ਬੀਜਅੰਡ (ovum) ਅਤੇ ਸ਼ੁਕਰਾਣੂ (sperm) ਬਣਦੇ ਹਨ ਤਾਂ ਕਰੋਮੋਸੋਮਾਂ ਦੇ ਜੋੜੇ ਟੁੱਟ ਕੇ ਬੀਜਅੰਡਾਂ ਜਾਂ ਸ਼ੁਕਰਾਣੂਆਂ ਵਿੱਚ ਇਹ ਕਰੋਮੋਸੋਮ ਇਕਹਿਰੇ ਇਕਹਿਰੇ ਜਾਂਦੇ ਹਨ। ਇਸ ਤਰ੍ਹਾਂ ਔਰਤ ਦੇ ਸਰੀਰ ਵਿੱਚ ਜੋ ਵੀ ਬੀਜਅੰਡ ਬਣਦੇ ਹਨ ਉਨ੍ਹਾਂ ਸਾਰਿਆਂ ਵਿੱਚ X ਕਰੋਮੋਸੋਮ ਹੁੰਦਾ ਹੈ ਜਦ ਕਿ ਆਦਮੀ ਵਿੱਚ ਜੋ ਸ਼ੁਕਰਾਣੂ ਬਣਦੇ ਹਨ ਉਨ੍ਹਾਂ ਵਿਚੋਂ ਅੱਧੇ X ਕਰੋਮੋਸੋਮ ਵਾਲੇ ਅਤੇ ਅੱਧੇ Y ਕਿਸਮ ਦੇ ਕਰੋਮੋਸੋਮ ਵਾਲੇ ਹੁੰਦੇ ਹਨ। ਔਰਤ ਵਿੱਚ ਇੱਕ ਸਮੇਂ ’ਤੇ (ਮਹੀਨੇ ਦੌਰਾਨ ਇੱਕ ਵਾਰ) ਕੇਵਲ ਇੱਕ ਹੀ ਬੀਜਅੰਡ ਬਣ ਕੇ ਵਿਕਸਿਤ ਹੁੰਦਾ ਹੈ ਜਦ ਕਿ ਆਦਮੀ ਵੱਲੋਂ ਇੱਕ ਸਮੇਂ ’ਤੇ ਜੋ ਸ਼ੁਕਰਾਣੂ ਛੱਡੇ ਜਾਂਦੇ ਹਨ ਉਨ੍ਹਾਂ ਦੀ ਗਿਣਤੀ ਲੱਖਾਂ ਵਿੱਚ ਹੁੰਦੀ ਹੈ।

ਸੋ ਪੈਦਾ ਹੋਣ ਵਾਲਾ ਬੱਚਾ ਲੜਕਾ ਹੋਵੇਗਾ ਜਾਂ ਲੜਕੀ, ਸਿਰਫ ਇਸ ਗੱਲ ਉੱਤੇ ਨਿਰਭਰ ਕਰਦਾ ਹੈ ਕਿ ਇਨ੍ਹਾਂ ਲੱਖਾਂ ਸ਼ੁਕਰਾਣੂਆਂ ਵਿਚੋਂ ਕਿਹੜੀ ਕਿਸਮ ਦੇ ਸ਼ੁਕਰਾਣੂ ਦਾ ਬੀਜ-ਅੰਡ ਨਾਲ ਮੇਲ ਹੁੰਦਾ ਹੈ। ਜੇ X ਕਿਸਮ ਦੇ ਕਰੋਮੋਸੋਮ ਵਾਲਾ ਸ਼ੁਕਰਾਣੂ ਮਿਲਦਾ ਹੈ ਤਾਂ ਮਿਲਾਪ ਉਪਰੰਤ ਦੋਵੇਂ ਕਰੋਮੋਸੋਮ XX ਕਿਸਮ ਦੇ ਹੋ ਜਾਣਗੇ ਜਿਸ ਦੇ ਸਿੱਟੇ ਵਜੋਂ ਲੜਕੀ ਪੈਦਾ ਹੋਵੇਗੀ ਜਦ ਕਿ ਜੇ Y ਕਿਸਮ ਵਾਲਾ ਸ਼ੁਕਰਾਣੂ ਮਿਲਦਾ ਹੈ ਤਾਂ ਕਰੋਮੋਸੋਮਾਂ ਦਾ ਜੋੜਾ XY ਹੋ ਜਾਵੇਗਾ ਜੋ ਕਿ ਲੜਕੇ ਵਿੱਚ ਵਿਕਸਿਤ ਹੋਵੇਗਾ। ਕਿਉਂਕਿ X ਅਤੇ Y ਦੋਵੇਂ ਕਿਸਮਾਂ ਦੇ ਸ਼ੁਕਰਾਣੂਆਂ ਦੀ ਗਿਣਤੀ

ਬਿਲਕੁਲ ਇਕੋ ਜਿੰਨੀ ਹੀ ਹੁੰਦੀ ਹੈ ਇਸ ਲਈ ਲੜਕਾ ਜਾਂ ਲੜਕੀ ਹੋਣ ਦੀ ਸੰਭਾਵਨਾ ਵੀ ਹਰ ਵਾਰ ਬਿਲਕੁਲ ਇਕੋ ਜਿੰਨੀ ਹੀ ਹੁੰਦੀ ਹੈ।

ਇਸ ਤੋਂ ਅੱਗੇ ਸਵਾਲ ਹੈ ਕਿ ਮੁੰਡਾ ਜਾਂ ਕੁੜੀ ਹੋਣ ਦੀ ਇਕੋ ਜਿਹੀ ਸੰਭਾਵਨਾ ਹੋਣ ਦੇ ਬਾਵਜੂਦ ਕਿਉਂ ਕੁਝ ਜੋੜਿਆਂ ਦੇ ਕੇਵਲ ਲੜਕੇ ਹੀ ਹੁੰਦੇ ਹਨ ਅਤੇ ਕੁਝ ਦੇ ਕੇਵਲ ਲੜਕੀਆਂ ਹੀ? ਇਸ ਸਵਾਲ ਦਾ ਜਵਾਬ ਲੱਭਣ ਲਈ ਸਾਨੂੰ ਇਸ ਕਿਸਮ ਦੇ ਕੁਝ ਹੋਰ ਵਰਤਾਰਿਆਂ ’ਤੇ ਨਿਗ੍ਹਾ ਮਾਰਨੀ ਪਵੇਗੀ।

ਇਹੋ ਜਿਹੇ ਬਹੁਤ ਸਾਰੇ ਵਰਤਾਰੇ ਹੁੰਦੇ ਹਨ ਜਿਨ੍ਹਾਂ ਵਿੱਚ ਸਾਰੇ ਸੰਭਵ ਸਿੱਟੇ ਨਿਕਲਣ ਦੀ ਇਕੋ ਜਿੰਨੀ ਸੰਭਾਵਨਾ ਹੁੰਦੀ ਹੈ। ਜਿਸ ਤਰ੍ਹਾਂ ਜਦ ਇੱਕ ਸਿੱਕੇ ਨੂੰ ਟਾਸ ਕੀਤਾ ਜਾਂਦਾ ਹੈ ਤਾਂ ਹੈੱਡ ਜਾਂ ਟੇਲ, ਕੋਈ ਪਾਸਾ ਵੀ ਉਪਰ ਆਉਣ ਦੀ ਸੰਭਾਵਨਾ ਇਕੋ ਜਿੰਨੀ ਹੁੰਦੀ ਹੈ ਬਸ਼ਰਤੇ ਕਿ ਸਿੱਕੇ ਨੂੰ ਟਾਸ ਕਰਨ ਸਮੇਂ ਕੋਈ ਹੇਰਾਫੇਰੀ ਨਾ ਕੀਤੀ ਗਈ ਹੋਵੇ। ਇਸੇ ਤਰ੍ਹਾਂ ਲੁੱਡੋ ਖੇਡਣ ਵਾਲੀ ਡੀਟੀ ਨੂੰ ਸੁੱਟਣ ਸਮੇਂ ਵੀ ਇਸ ਦੇ 6 ਪਾਸਿਆਂ ਵਿਚੋਂ ਹਰ ਕਿਸੇ ਦੇ ਉਪਰ ਆਉਣ ਦੀਆਂ ਸੰਭਾਵਨਾਵਾਂ ਬਰਾਬਰ ਹੁੰਦੀਆਂ ਹਨ। ਇਹੋ ਜਿਹੇ ਵਰਤਾਰਿਆਂ ਬਾਰੇ ਅਸੀਂ ਪਹਿਲਾਂ ਨਹੀਂ ਕਹਿ ਸਕਦੇ ਕਿ ਇਸ ਦਾ ਸਿੱਟਾ ਕੀ ਨਿਕਲੇਗਾ। ਉਦਾਹਰਣ ਵਜੋਂ ਸਿੱਕੇ ਨੂੰ ਸਾਧਾਰਣ ਢੰਗ ਨਾਲ ਟਾਸ ਕੀਤੇ ਜਾਣ ’ਤੇ ਇਹ ਤਾਂ ਨਹੀਂ ਕਿਹਾ ਜਾ ਸਕਦਾ ਕਿ ਇਸ ਵਾਰ ਸਿੱਕੇ ਦਾ ਕਿਹੜਾ ਪਾਸਾ ਉਪਰ ਹੋਵੇਗਾ ਪਰ ਇੱਕ ਗੱਲ ਲਗਪੱਗ ਸਾਫ ਹੀ ਹੁੰਦੀ ਹੈ ਕਿ ਜੇ ਸਿੱਕੇ ਨੂੰ ਬਹੁਤ ਵਾਰੀ ਟਾਸ ਕੀਤਾ ਜਾਵੇ ਤਾਂ ਲਗਪੱਗ ਅੱਧੇ ਵਾਰ ਹੈੱਡ ਉਪਰ ਹੋਵੇਗਾ ਅਤੇ ਅੱਧੇ ਵਾਰ ਟੇਲ। ਪਰ ਇਸ ਦਾ ਮਤਲਬ ਇਹ ਨਹੀਂ ਕਿ ਜੇ ਕਿਸੇ ਸਿੱਕੇ ਨੂੰ ਚਾਰ ਵਾਰ ਟਾਸ ਕੀਤਾ ਜਾਵੇ ਤਾਂ ਲਾਜ਼ਮੀ ਹੀ 2 ਵਾਰ ਹੈੱਡ ਉਪਰ

ਆਵੇਗਾ ਅਤੇ 2 ਵਾਰ ਟੇਲ। ਅਸਲ ਵਿੱਚ ਜੇ ਕਿਸੇ ਸਿੱਕੇ ਨੂੰ ਲਗਾਤਾਰ 4 ਵਾਰ ਟਾਸ ਕੀਤਾ ਜਾਂਦਾ ਹੈ ਤਾਂ ਹੇਠ ਲਿਖੀਆਂ ਪੰਜ ਸੰਭਾਵਨਾਵਾਂ ਹੋ ਸਕਦੀਆਂ ਹਨ -

1. ਚਾਰੇ ਵਾਰ ਹੈੱਡ ਉਪਰ ਆਵੇ।
2. ਤਿੰਨ ਵਾਰ ਹੈੱਡ ਅਤੇ ਇੱਕ ਵਾਰ ਟੇਲ ਉਪਰ ਆਵੇ।
3. ਦੋ ਵਾਰ ਹੈੱਡ ਅਤੇ ਦੋ ਵਾਰ ਟੇਲ।
4. ਇੱਕ ਵਾਰ ਹੈੱਡ ਅਤੇ ਤਿੰਨ ਵਾਰ ਟੇਲ ਉਪਰ ਆਵੇ।
5. ਚਾਰੇ ਵਾਰ ਟੇਲ ਉਪਰ ਆਵੇ।

ਅਜਿਹੇ ਸਾਰੇ ਵਰਤਾਰਿਆਂ, ਜਿਨ੍ਹਾਂ ਦੇ ਸਿੱਟਿਆਂ ਬਾਰੇ ਅਗਾਊਂ ਹੀ ਪੱਕ ਨਾਲ ਨਹੀਂ ਕਿਹਾ ਜਾ ਸਕਦਾ, ਦਾ ਹਿਸਾਬ ਕਿਤਾਬ Probability Theory ਰਾਹੀਂ ਲਾਇਆ ਜਾਂਦਾ ਹੈ। ਉਪਰੋਕਤ ਕੇਸ ਵਿੱਚ ਚਾਰੇ ਵਾਰ ਹੈੱਡ ਉਪਰ ਹੋਣ ਦੀ ਸੰਭਾਵਨਾ ਕਿੰਨੀ ਕੁ ਹੈ? ਜਾਂ ਤਿੰਨ ਵਾਰ ਹੈੱਡ ਅਤੇ ਇੱਕ ਵਾਰ ਟੇਲ ਉਪਰ ਹੋਣ ਜਾਂ 2 ਵਾਰ ਹੈੱਡ ਅਤੇ 2 ਵਾਰ ਟੇਲ ਉਪਰ ਹੋਣ ਆਦਿ ਸਭ ਸਿੱਟਿਆਂ ਦੀ ਸੰਭਾਵਨਾ ਕਿੰਨੀ ਕਿੰਨੀ ਕੁ ਹੈ? ਇਸ ਨੂੰ ਹਿਸਾਬ ਵਿੱਚ Binomial Distribution ਦੇ ਫਾਰਮੂਲੇ ਦੀ ਸਹਾਇਤਾ ਨਾਲ ਕੱਢਿਆ ਜਾ ਸਕਦਾ ਹੈ। (ਇਹ ਫਾਰਮੂਲਾ ਇਥੇ ਨਹੀਂ ਦਿੱਤਾ ਜਾ ਰਿਹਾ ਕਿਉਂਕਿ ਇਸ ਨੂੰ ਹਾਇਰ ਮੈਥ ਦੀ ਜਾਣਕਾਰੀ ਬਿਨਾਂ ਸਮਝਿਆ ਨਹੀਂ ਜਾ ਸਕਦਾ)

ਮੁੰਡਾ ਜਾਂ ਕੁੜੀ ਹੋਣ ਦਾ ਕੇਸ ਵੀ ਬਿਲਕੁਲ ਸਿੱਕੇ ਨੂੰ ਟਾਸ ਕਰਨ ਦੀ ਕਿਸਮ ਦਾ ਹੀ ਹੈ। ਸੋ ਇਸ ਉੱਤੇ ਵੀ ਉਹੀ ਫਾਰਮੂਲੇ ਲਾਗੂ ਕਰਕੇ ਅੰਦਾਜ਼ਾ

ਲਗਾਇਆ ਜਾ ਸਕਦਾ ਹੈ। ਜੇ ਅਸੀਂ 100 ਜੋੜਿਆਂ ਦੇ ਮੁੰਡੇ ਕੁੜੀਆਂ ਦਾ ਅੰਦਾਜ਼ਾ ਇਹ ਮੰਨ ਕੇ ਲਗਾਈਏ ਕਿ ਹਰ ਜੋੜੇ ਦੇ ਤਿੰਨ ਤਿੰਨ ਬੱਚੇ ਹੋਣਗੇ ਤਾਂ ਸੰਭਾਵਨਾਵਾਂ ਇਸ ਪ੍ਰਕਾਰ ਬਣਦੀਆਂ ਹਨ :

| | |
|---|---|
| ਤਿੰਨੇ ਲੜਕੇ | - 12.5% |
| ਦੋ ਲੜਕੇ ਅਤੇ ਇੱਕ ਲੜਕੀ | - 37.5% |
| ਇੱਕ ਲੜਕਾ ਅਤੇ ਦੋ ਲੜਕੀਆਂ | - 37.5% |
| ਤਿੰਨੇ ਲੜਕੀਆਂ | - 12.5% |

ਇਸੇ ਤਰ੍ਹਾਂ ਜੇ ਸਭ ਦੇ ਚਾਰ ਚਾਰ ਬੱਚੇ ਹੋਣ ਤਾਂ ਵੱਖ ਵੱਖ ਜੋੜਿਆਂ ਦੇ ਮੁੰਡੇ ਕੁੜੀਆਂ ਦੀ ਗਿਣਤੀ ਇਸ ਪ੍ਰਕਾਰ ਹੋਣ ਦੀ ਸੰਭਾਵਨਾ ਹੈ :

| | |
|---|---|
| ਚਾਰੇ ਲੜਕੇ | - 6.25% |
| ਤਿੰਨ ਲੜਕੇ ਅਤੇ ਇੱਕ ਲੜਕੀ | - 25% |
| ਦੋ ਲੜਕੇ ਅਤੇ ਦੋ ਲੜਕੀਆਂ | - 37.5% |
| ਇੱਕ ਲੜਕਾ ਅਤੇ ਤਿੰਨ ਲੜਕੀਆਂ | - 25% |
| ਚਾਰੇ ਲੜਕੀਆਂ | - 6.25% |

ਇਸ ਪ੍ਰਕਾਰ ਅਸੀਂ ਵੇਖ ਸਕਦੇ ਹਾਂ ਕਿ 100 ਵਿਚੋਂ ਲਗਪੱਗ 6 ਕੁ ਜੋੜਿਆਂ ਦੇ ਚਾਰੇ ਲੜਕੇ ਹੋਣ ਅਤੇ 6 ਕੁ ਜੋੜਿਆਂ ਦੇ ਚਾਰੇ ਹੀ ਲੜਕੀਆਂ ਹੋਣ ਦੀ ਸੰਭਾਵਨਾ ਬਣਦੀ ਹੈ।

ਇਸ ਤੋਂ ਅੱਗੇ ਅਸੀਂ ਇਹੀ ਫਾਰਮੂਲਾ ਵਰਤਦੇ ਹੋਏ ਮੁੰਡਿਆਂ ਕੁੜੀਆਂ ਦਾ ਹਿਸਾਬ ਕਿਤਾਬ ਇਹ ਮੰਨ ਕੇ ਲਾਈਏ ਕਿ ਹਰ ਜੋੜੇ ਦੇ ਪੰਜ ਪੰਜ ਬੱਚੇ ਹੋਣਗੇ ਤਾਂ ਸਿੱਟੇ ਇਸ ਪ੍ਰਕਾਰ ਹੋਣਗੇ :

| ਬੱਚੇ | - | ਸੰਭਾਵਨਾ |
|---|---|---|
| ਚਾਰੇ ਲੜਕੇ | - | 3.125% |
| ਚਾਰ ਲੜਕੇ ਅਤੇ ਇੱਕ ਲੜਕੀ | - | 15.625% |
| ਤਿੰਨ ਲੜਕੇ ਅਤੇ ਦੋ ਲੜਕੀਆਂ | - | 31.250% |
| ਦੋ ਲੜਕੇ ਅਤੇ ਤਿੰਨ ਲੜਕੀਆਂ | - | 31.250% |
| ਇੱਕ ਲੜਕਾ ਅਤੇ ਚਾਰ ਲੜਕੀਆਂ | - | 15.625% |
| ਪੰਜੇ ਲੜਕੀਆਂ | - | 3.125% |

ਸੋ ਚਾਹੇ ਮੁੰਡਾ ਜਾਂ ਕੁੜੀ ਹੋਣ ਦੀ ਸੰਭਾਵਨਾ ਹਰ ਵਾਰ ਇਕੋ ਜਿਹੀ ਹੁੰਦੀ ਹੈ ਫਿਰ ਵੀ ਇਹ ਨੁਕਤਾ ਇਸ ਗੱਲ ਨੂੰ ਰੱਦ ਨਹੀਂ ਕਰਦਾ ਕਿ ਕਿਸੇ ਜੋੜੇ ਦੇ ਲਗਾਤਾਰ ਕੁੜੀਆਂ ਹੀ ਹੋਈ ਜਾਣ ਅਤੇ ਕਿਸੇ ਦੇ ਸਾਰੇ ਮੁੰਡੇ ਹੀ। ਇਸ ਦੇ ਪਿੱਛੇ ਕਾਰਣ ਇਹ ਵੀ ਕੰਮ ਕਰਦਾ ਹੈ ਕਿ ਪਹਿਲਾ ਬੱਚਾ ਮੁੰਡਾ ਹੈ ਜਾਂ ਕੁੜੀ ਇਸ ਦਾ

ਅਗਲੇ ਬੱਚੇ ਦੇ ਸੈਕਸ ਉਪਰ ਕੋਈ ਪ੍ਰਭਾਵ ਨਹੀਂ ਅਤੇ ਇਸੇ ਤਰ੍ਹਾਂ ਦੂਜੇ ਬੱਚੇ ਦੇ ਸੈਕਸ ਦਾ ਤੀਜੇ ਬੱਚੇ ਦਾ ਸੈਕਸ ਨਿਰਧਾਰਤ ਕਰਨ ਵਿੱਚ ਕੋਈ ਰੋਲ ਨਹੀਂ। ਯਾਨੀ ਬੱਚਿਆਂ ਦਾ ਸੈਕਸ ਇੱਕ ਦੂਸਰੇ ਤੋਂ ਆਜਾਦ ਹੁੰਦਾ ਹੈ। ਇਸ ਨੂੰ ਗਣਿਤ ਦੀ ਭਾਸ਼ਾ ਵਿੱਚ ਕਿਹਾ ਜਾਂਦਾ ਹੈ ਕਿ events are independent. ਫਿਰ ਵੀ ਮੌਕਾ-ਮੇਲ ਦੇ ਹਿਸਾਬੀ ਫਾਰਮੂਲੇ ਅਨੁਸਾਰ ਜਿਵੇਂ ਜਿਵੇਂ ਬੱਚਿਆਂ ਦੀ ਗਿਣਤੀ ਵਧਦੀ ਜਾਂਦੀ ਹੈ, ਇਹ ਸੰਭਾਵਨਾ ਘਟਦੀ ਜਾਂਦੀ ਹੈ ਕਿ ਸਾਰੇ ਬੱਚੇ ਇਕੋ ਹੀ ਸੈਕਸ ਦੇ ਹੋਣ। ਜਿਵੇ ਕਿ ਉਪਰ ਹਿਸਾਬ ਲਗਾਇਆ ਗਿਆ ਹੈ ਤਿੰਨ ਬੱਚੇ ਇਕੋ ਸੈਕਸ ਦੇ ਹੋਣ ਦੀ ਸੰਭਾਵਨਾ 12.5% ਹੈ, ਚਾਰੇ ਬੱਚਿਆਂ ਦੀ 6.25% ਅਤੇ ਇੱਕ ਜੋੜੇ ਦੇ ਪੰਜੇ ਮੁੰਡੇ ਜਾਂ ਪੰਜੇ ਕੁੜੀਆਂ ਹੋਣ ਦੀ ਸੰਭਾਵਨਾ 3.125% ਹੀ ਹੈ। ਇਸੇ ਤਰ੍ਹਾਂ ਜੇ ਅੱਗੇ ਹਿਸਾਬ ਲਗਾਇਆ ਜਾਵੇ ਤਾਂ ਸੱਤ ਬੱਚਿਆਂ ਵਿਚੋਂ ਸੱਤੇ ਮੁੰਡੇ ਜਾਂ ਸੱਤੇ ਕੁੜੀਆਂ ਹੋਣ ਦੀ ਸੰਭਾਵਨਾ 100 ਪਿੱਛੇ 1 ਤੋਂ ਵੀ ਘਟ ਜਾਂਦੀ ਹੈ (0.8%)।

**ਕਿਸਮਤ ਜਾਂ ਚਾਂਸ (ਸਬੱਬ)**

ਉਪਰੋਕਤ ਵਰਣਨ ਤੋਂ ਸਪਸ਼ਟ ਹੈ ਕਿ ਮੁੰਡਾ ਜਾਂ ਕੁੜੀ ਬਣਨ ਦੀ ਜੋ ਪ੍ਰਕਿਰਿਆ ਹੈ ਉਸ ਤਹਿਤ ਇਹ ਸੰਭਾਵਨਾਵਾਂ ਮੌਜੂਦ ਹਨ ਕਿ ਕਿਸੇ ਜੋੜੇ ਦੇ ਸਾਰੇ ਹੀ ਬੱਚੇ ਲੜਕੇ ਹੋਣ ਜਾਂ ਸਾਰੀਆਂ ਹੀ ਲੜਕੀਆਂ। ਇਸ ਤੋਂ ਅੱਗੇ ਸਵਾਲ ਉਠਦਾ ਹੈ ਕਿ ਕੀ ਇਸ ਤਰ੍ਹਾਂ ਕਿਸੇ ਦੇ ਸਾਰੇ ਮੁੰਡੇ ਜਾਂ ਸਾਰੀਆਂ ਹੀ ਕੁੜੀਆਂ ਦਾ ਪੈਦਾ ਹੋਣਾ ਉਨ੍ਹਾਂ ਦੀ ਕਿਸਮਤ ’ਤੇ ਨਿਰਭਰ ਨਹੀਂ ਕਰਦਾ? ਇਸ ਦਾ ਜਵਾਬ ਸਪਸ਼ਟ ਤੌਰ ’ਤੇ ਨਾਂਹ ਵਿੱਚ ਹੈ, ਕਿਉਂਕਿ ਕਿਸਮਤ ਅਤੇ ਚਾਂਸ (ਸਬੱਬ) ਦੋ ਬਿਲਕੁਲ ਵੱਖੋ ਵੱਖਰੇ ਸੰਕਲਪ ਹਨ। ਕਿਸਮਤ ਤੋਂ ਭਾਵ ਇਹ ਲਿਆ ਜਾਂਦਾ ਹੈ ਕਿ ਕਿਸੇ ਵੀ ਵਿਅਕਤੀ ਦੇ ਜੀਵਨ ਵਿੱਚ ਕੀ ਕੁਝ ਵਾਪਰੇਗਾ, ਮਿਸਾਲ ਵਜੋਂ ਉਸਦੇ ਕਿੰਨੇ ਬੱਚੇ ਅਤੇ ਕਿਸ ਤਰ੍ਹਾਂ

ਦੇ ਹੋਣਗੇ, ਆਦਿ ਗੱਲਾਂ ਕਿਸੇ ਗੈਬੀ ਸ਼ਕਤੀ ਵੱਲੋਂ ਪਹਿਲਾਂ ਹੀ ਤਹਿ ਕੀਤੀਆਂ ਹੋਈਆਂ ਹਨ ਅਤੇ ਮਨੁੱਖ ਦੇ ਜੀਵਨ ਵਿੱਚ ਸਾਰਾ ਕੁਝ ਉਸੇ ਅਨੁਸਾਰ ਵਾਪਰਦਾ ਰਹਿੰਦਾ ਹੈ। ਉਦਾਹਰਣ ਵਜੋਂ ਜੇ ਕਿਸੇ ਦੇ ਪੰਜ ਕੁੜੀਆਂ ਹੀ ਹੋ ਜਾਣ (ਜੋ ਕਿ 3% ਲੋਕਾਂ ਦੇ ਹੋਣਗੀਆਂ ਹੀ) ਤਾਂ ਇਹ ਕਿਹਾ ਜਾਂਦਾ ਹੈ ਕਿ ਇਸ ਦੀ ਤਾਂ ਕਿਸਮਤ ਵਿੱਚ ਹੀ ਮੁੰਡਾ ਨਹੀਂ ਹੈ।

ਦੂਸਰੇ ਪਾਸੇ ਅਸੀਂ ਸਮਝਦੇ ਹਾਂ ਕਿ ਕੁਝ ਵਰਤਾਰੇ ਅਜਿਹੇ ਹੁੰਦੇ ਹਨ ਜਿਨ੍ਹਾਂ ਉੱਤੇ ਅਜੇ ਮਨੁੱਖ ਦਾ ਕੋਈ ਕੰਟਰੋਲ ਨਹੀਂ ਹੈ, ਉਹ ਮਨੁੱਖ ਦੀ ਇੱਛਾ ਤੋਂ ਆਜਾਦ ਤੌਰ ’ਤੇ ਵਾਪਰਦੇ ਹਨ। ਇਨ੍ਹਾਂ ਦੇ ਸਿੱਟੇ ਕੁਝ ਬਾਹਰਮੁਖੀ ਹਾਲਤਾਂ ਦੇ ਮੌਕਾ ਮੇਲ ਵਜੋਂ ਪ੍ਰਗਟ ਹੁੰਦੇ ਹਨ। ਅਜਿਹੇ ਵਰਤਾਰਿਆਂ ਦੇ ਸਿੱਟੇ ਕਈ ਵਾਰ ਸਾਡੇ ਲਈ ਚੰਗੇ ਹੁੰਦੇ ਹਨ, ਕਈ ਵਾਰ ਮਾੜੇ ਅਤੇ ਕਈ ਵਾਰ ਇਨ੍ਹਾਂ ਦਾ ਸਾਡੀ ਜ਼ਿੰਦਗੀ ਉਤੇ ਕੋਈ ਪ੍ਰਭਾਵ ਨਹੀਂ ਪੈਂਦਾ। ਕਿਸਮਤ ਦਾ ਸੰਕਲਪ ਉਦੋਂ ਹੀ ਉਠਦਾ ਹੈ ਜਦ ਇਨ੍ਹਾਂ ਦਾ ਮਨੁੱਖ ਦੀ ਜ਼ਿੰਦਗੀ ਉੱਤੇ ਕੋਈ ਚੰਗਾ ਜਾਂ ਮਾੜਾ ਪ੍ਰਭਾਵ ਹੋਵੇ। ਉਦਾਹਰਣ ਵਜੋਂ ਜੇ ਕੋਈ ਵਿਅਕਤੀ ਵਿਹਲਾ ਬੈਠਾ ਬੈਠਾ ਸਿੱਕਾ ਟਾਸ ਕਰੀ ਜਾਵੇ ਅਤੇ ਲਗਾਤਾਰ ਪੰਜ ਵਾਰ ਹੈੱਡ ਹੀ ਉਪਰ ਆਵੇ ਤਾਂ ਉਹ ਇਸ ਬਾਰੇ ਕਿਸੇ ‘ਕਿਸਮਤ’ ਨੂੰ ਦਿਮਾਗ ਵਿੱਚ ਨਹੀਂ ਲਿਆਵੇਗਾ, ਬਲਕਿ ਇਸ ਨੂੰ ਮਹਿਜ਼ ਇੱਥ ਚਾਂਸ ਹੀ ਸਮਝੇਗਾ। ਲਗਾਤਾਰ ਪੰਜ ਕੁੜੀਆਂ ਦਾ ਹੋ ਜਾਣਾ ਵੀ ਸਿੱਕੇ ਦੇ ਪੰਜ ਵਾਰ ਹੈੱਡ ਉਪਰ ਆਉਣ ਵਾਂਗ ਹੀ ਹੈ ਪ੍ਰੰਤੂ ਇਸ ਨੂੰ ਜਰੂਰ ਕਿਸਮਤ ਨਾਲ ਜੋੜਿਆ ਜਾਂਦਾ ਹੈ ਕਿਉਂਕਿ ਪੰਜ ਕੁੜੀਆਂ ਹੋਣ ਦੇ ਹੋਣ ਨੇ ਉਸ ਦੀ ਜ਼ਿੰਦਗੀ ਉੱਤੇ ਗੰਭੀਰ ਅਸਰ ਪਾਉਣਾ ਹੈ। ਜੇ ਸਾਡੇ ਸਮਾਜ ਵਿੱਚ ਵੀ ਮੁੰਡੇ ਅਤੇ ਕੁੜੀ ਦੀ ਇਕੋ ਜਿੰਨੀ ਕਦਰ

ਹੁੰਦੀ ਤਾਂ ਇਸ ਤਰ੍ਹਾਂ ਹੋਣ ਨਾਲ ਕਿਸਮਤ ਦੀ ਗੱਲ ਨਹੀਂ ਸੀ ਛਿੜਨੀ ਸਗੋਂ ਇੱਕ ਇਤਫ਼ਾਕ ਹੀ ਸਮਝਿਆ ਜਾਣਾ ਸੀ।

ਸੋ ਸਾਰੇ ਬੱਚੇ ਲੜਕੇ ਜਾਂ ਸਾਰੇ ਹੀ ਲੜਕੀਆਂ ਦਾ ਹੋਣਾ ਕਿਸੇ ਕਿਸਮਤ ’ਤੇ ਨਿਰਭਰ ਨਹੀਂ ਕਰਦਾ ਸਗੋਂ ਇਹ ਇੱਕ ਅਜਹਿੀ ਪ੍ਰਕਿਰਿਆ ਦਾ ਸਿੱਟਾ ਹੈ ਜਿਸ ਉੱਤੇ ਵਿਆਹੁਤਾ ਜੋੜੇ ਦਾ ਕੋਈ ਕੰਟਰੋਲ ਨਹੀਂ ਹੁੰਦਾ। ਨਾ ਤਾਂ ਅਜੇ ਤੀਕ ਇਸ ਨੂੰ ਕੰਟਰੋਲ ਕਰਨ ਵਾਲੀ ਕੋਈ ਖੋਜ ਹੋਈ ਹੈ ਅਤੇ ਨਾ ਹੀ ਅਸੀਂ ਚਾਹੁੰਦੇ ਹਾਂ ਕਿ ਸਾਡੀ ਸਮਾਜਿਕ ਚੇਤਨਾ ਦੇ ਇਸ ਪੜਾਅ ਉੱਤੇ ਕੋਈ ਅਜਿਹੀ ਖੋਜ ਸਾਹਮਣੇ ਆਵੇ, ਕਿਉਂਕਿ ਅੱਜ ਜਦ ਸਾਡੇ ਸਮਾਜ ਵਿੱਚ ਮੁੰਡੇ ਕੁੜੀ ਵਿੱਚ ਬਹੁਤ ਫਰਕ ਕੀਤਾ ਜਾਂਦਾ ਹੈ ਤਾਂ ਅਜਿਹੀ ਕੋਈ ਖੋਜ ਸਮਾਜਿਕ ਤੌਰ ’ਤੇ ਬਹੁਤ ਹੀ ਮਾਰੂ ਸਾਬਤ ਹੋਵੇਗੀ।

# ਸਭਿਆਚਾਰ ਨੂੰ ਬਚਾਉਣ ਦੀ ਬਜਾਏ ਬਦਲਣ ਦੀ ਲੋੜ

ਅੱਜ ਕੱਲ ਪੰਜਾਬ ਦੇ ਆਪਣੇ ਆਪ ਨੂੰ ਬੁੱਧੀਜੀਵੀ ਕਹਾਉਣ ਵਾਲੇ ਵਰਗ ਵਿੱਚ ਸਭ ਤੋਂ ਵੱਧ ਰੋਣ ਪਿੱਟਣ ਸਾਡੇ ਸਭਿਆਚਾਰ ਵਿੱਚ ਵਾਪਰ ਰਹੀਆਂ ਤਬਦੀਲੀਆਂ ਬਾਰੇ ਕੀਤਾ ਜਾ ਰਿਹਾ ਹੈ। ਹਰ ਹਫਤੇ ਸਾਰੇ ਅਖਬਾਰਾਂ ਰਸਾਲਿਆਂ ਵਿੱਚ ਦੋ ਚਾਰ ਅਜਿਹੇ ਆਰਟੀਕਲ ਛਪੇ ਹੀ ਹੁੰਦੇ ਹਨ ਜਿੰਨ੍ਹਾਂ ਵਿੱਚ ਸਾਡੇ ਸਭਿਆਚਾਰ ਨੂੰ ਪੱਛਮੀ ਹਨੇਰੀ ਤੋਂ ਬਚਾਉਣ, ਸਭਿਆਚਾਰ ਨੂੰ ਵਿਸ਼ਵੀਕਰਨ ਦੇ ਅਸਰਾਂ ਤੋਂ ਬਚਾਉਣ ਜਾਂ ਇਥੇ ਚੱਲੀਆਂ ਆਉਂਦੀਆਂ ਸਭਿਆਚਾਰਕ ਪ੍ਰੰਪਰਾਵਾਂ ਨੂੰ ਚਿੰਬੜੇ ਰਹਿਣ ਦੀ ਦੁਹਾਈ ਦਿੱਤੀ ਹੁੰਦੀ ਹੈ। ਅਫਸੋਸ ਦੀ ਗੱਲ ਹੈ ਇਨ੍ਹਾਂ ਵਿੱਚ ਉਹ ਕਥਿਤ ਅਗਾਂਹਵਧੂ ਬੁੱਧੀਜੀਵੀ ਵੀ ਸ਼ਾਮਲ ਹਨ ਜਿੰਨ੍ਹਾਂ ਨੇ ਸੈਂਕੜੇ ਕਿਤਾਬਾਂ ਵਿਚੋਂ ਇਹ ਪੜ੍ਹਿਆ ਅਤੇ ਦਰਜਨਾਂ ਗੋਸ਼ਟੀਆਂ ਵਿਚੋਂ ਇਹ ਸੁਣਿਆ ਹੁੰਦਾ ਹੈ ਕਿ ਸਭਿਆਚਾਰ ਗਤੀਸ਼ੀਲ ਵਰਤਾਰਾ ਹੈ, ਇਹ ਪੈਦਾਵਾਰੀ ਸਾਧਨਾਂ ਦੇ ਬਦਲਣ ਨਾਲ ਬਦਲਦਾ ਜਾਂਦਾ ਹੈ, ਦੁਨੀਆਂ ਗਰਕਣ ਨਹੀਂ ਜਾ ਰਹੀ ਸਗੋਂ ਮਨੁੱਖਤਾ ਦਾ ਸਫਰ ਚੰਗੇਰੇ ਭਵਿੱਖ ਵੱਲ ਹੋ ਰਿਹਾ ਹੈ। ਹੈਰਾਨੀ ਦੀ ਗੱਲ ਹੈ ਇੰਨ੍ਹਾਂ ਵਿੱਚ ਉਹ ਲੋਕ ਵੀ ਸ਼ਾਮਲ ਹਨ ਜੋ ਸਾਰਾ ਦਿਨ ਪੱਛਮੀ ਦੇਸ਼ਾਂ ਦੇ ਗੁਣ ਗਾਉਂਦੇ ਹਨ, ਉਥੋਂ ਦੇ ਪ੍ਰਬੰਧ ਦੀਆਂ ਤਾਰੀਫਾਂ ਕਰਦੇ ਨਹੀਂ ਥਕਦੇ, ਉਥੋਂ ਦੇ ਲੋਕਾਂ ਦੀ ਮਿਹਨਤ ਅਤੇ ਨੈਤਿਕਤਾ ਦੀਆਂ ਸਿਫਤਾਂ ਕਰਦੇ ਹਨ, ਆਪ ਉਥੇ ਜਾਣ ਅਤੇ ਆਪਣੇ ਬੱਚਿਆਂ ਨੂੰ ਓਧਰ ਸੈੱਟ ਕਰਨ ਦੀ ਹਰ ਚੰਗੀ ਮਾੜੀ ਕੋਸ਼ਿਸ ਕਰਦੇ ਹਨ, ਪਰ ਕਿਤੇ ਸਾਡੇ ਪੱਛਮੀ ਸਭਿਆਚਾਰ ਨਾ ਆ ਜਾਵੇ ਇਸਤੋਂ ਡਰਦੇ ਹਨ। ਸ਼ਾਇਦ ਉਹ ਪੱਛਮੀ ਦੇਸ਼ਾਂ ਦੀ ਤਰੱਕੀ ਅਤੇ ਚੰਗੇ ਪ੍ਰਬੰਧ ਨੂੰ ਉਥੋਂ ਦੇ ਸਭਿਆਚਾਰ ਨਾਲੋਂ ਕੋਈ ਵੱਖਰੀ ਚੀਜ਼ ਸਮਝਦੇ ਹਨ। ਬਾਕੀ ਇਸ ਚੀਕ ਚਿਹਾੜੇ ਵਿੱਚ ਉਨ੍ਹਾਂ ਲੋਕਾਂ ਨੇ ਤਾਂ ਸ਼ਾਮਲ ਹੋਣਾ ਹੀ ਹੈ ਜਿਨ੍ਹਾਂ ਨੂੰ ਇਥੋਂ ਦਾ ਉਜੱਡ,

ਜਗੀਰੂ, ਘੁਟਣ ਭਰਿਆ, ਜਾਤਾਂ ਪਾਤਾਂ ਦੀਆਂ ਵੰਡੀਆਂ ਪਾਉਂਦਾ, ਫਿਰਕਿਆਂ ਦੇ ਆਧਾਰ ਤੇ ਬੰਦਿਆਂ ਨੂੰ ਵਢਦਾ ਟੁਕਦਾ, ਬੱਚੀਆਂ ਨੂੰ ਮਾਰਦਾ, ਔਰਤਾਂ ਨੂੰ ਸਾੜਦਾ, ਦੂਜਿਆਂ ਦੀਆਂ ਨੂੰ ਤਕਾਉਂਦਾ ਆਪਣੀਆਂ ਨੂੰ ਲੁਕਾਉਂਦਾ, ਨਾ ਮਿਹਨਤ ਕਰਨ ਦਾ ਗੁਣ ਪੈਦਾ ਕਰਦਾ ਨਾ ਐਸ਼ ਕਰਨ ਦੀ ਇਜਾਜਤ ਦਿੰਦਾ, ਲਾਈਲੱਗ ਪ੍ਰਵਿਰਤੀਆਂ ਦਾ ਸਿਰਜਕ, ਸੂਖਮ ਭਾਵਾਂ, ਕਲਾਵਾਂ ਤੇ ਅਹਿਸਾਸਾਂ ਤੋਂ ਕੋਰਾ ਸਭਿਆਚਾਰ ਬਹੁਤ ਮਹਾਨ ਲਗਦਾ ਹੈ।

ਭਾਵਨਾਤਮਿਕ ਪੱਧਰ ਤੇ ਹਰ ਕਿਸੇ ਨੂੰ ਆਪਣਾ ਸਭਿਆਚਾਰ ਵਧੀਆ ਲਗਦਾ ਹੈ ਕਿਉਂਕਿ ਉਹ ਖੁਦ ਉਸੇ ਸਭਿਆਚਾਰ ਦੀ ਪੈਦਾਵਾਰ ਹੁੰਦਾ ਹੈ, ਉਸ ਦਾ ਜਿਉਣ ਢੰਗ ਅਤੇ ਸੋਚਣ ਢੰਗ ਉਸ ਸਭਿਆਚਾਰ ਦੇ ਅਨੁਸਾਰ ਹੀ ਬਣਿਆ ਅਤੇ ਢਲਿਆ ਹੁੰਦਾ ਹੈ। ਪਰ ਜਦ ਅਸੀਂ ਸਭਿਆਚਾਰਕ ਤਬਦੀਲੀ ਬਾਰੇ ਜਾਂ ਸਭਿਆਚਾਰਕ ਆਦਾਨ ਪ੍ਰਦਾਨ ਬਾਰੇ ਸਮਾਜ ਵਿਗਿਆਨਕ ਪੱਖ ਤੋਂ ਵਿਸ਼ਲੇਸ਼ਣ ਕਰਦੇ ਹਾਂ ਤਾਂ ਲੋੜ ਹੁੰਦੀ ਹੈ ਕਿ ਆਪਣੇ ਜਾਂ ਪਰਾਏ ਕਿਸੇ ਵੀ ਸਭਿਆਚਾਰ ਬਾਰੇ ਭਾਵਨਾਵਾਂ ਨੂੰ ਪਾਸੇ ਰੱਖ ਕੇ ਬੌਧਿਕ ਪੱਧਰ ਤੇ ਸੰਤੁਲਿਤ ਮੁਲਅੰਕਣ ਕੀਤਾ ਜਾਵੇ।

ਇਤਿਹਾਸਕ ਪੱਖ ਤੋਂ ਵੇਖਿਆਂ ਸਾਡਾ ਬਕਾਇਦਾ ਇਤਿਹਾਸ ਸਿਕੰਦਰ ਦੇ ਹਮਲੇ ਤੋਂ ਸ਼ੁਰੂ ਕੀਤਾ ਜਾਂਦਾ ਹੈ ਕਿਉਂਕਿ ਸਾਡਾ ਇਤਿਹਾਸ ਵੀ ਬਾਹਰੋਂ ਆਏ ਹਮਲਾਵਰਾਂ ਨੇ ਹੀ ਲਿਖਣਾ ਸ਼ੁਰੂ ਕੀਤਾ। ਸਾਡੇ ਵੱਡ ਵਡੇਰਿਆਂ ਨੂੰ ਤਾਂ ਮਿਥਿਹਾਸਕ ਕਥਾਵਾਂ ਘੜਨ ਦੀ ਕਲਾ ਹੀ ਆਉਂਦੀ ਸੀ ਇਤਿਹਾਸਕ ਵਿਵਰਣ ਲਿਖਣੇ ਉਨ੍ਹਾਂ ਨੂੰ ਕੰਮ ਦੀ ਗੱਲ ਨਹੀਂ ਲਗਦੀ ਸੀ। ਇਥੋਂ ਗੱਲ ਸ਼ੁਰੂ ਕੀਤੀ ਜਾਵੇ ਤਾਂ ਸਾਡੇ ਕੋਲ ਉਸ ਦੌਰ ਦਾ ਵੱਡੇ ਤੋਂ ਵੱਡਾ ਮਾਅਰਕਾ ਪੋਰਸ ਦਾ ਇੱਕ ਡਾਇਲਾਗ ਹੀ ਕਿ ਜਦ ਪੋਰਸ ਨੂੰ ਬੰਦੀ ਬਨਾਉਣ ਤੋਂ ਬਾਅਦ ਸਿਕੰਦਰ ਨੇ ਉਸਨੂੰ ਪੁਛਿਆ ਕਿ ਉਸ ਨਾਲ ਕਿਹੋ ਜਿਹਾ

ਸਲੂਕ ਕੀਤਾ ਜਾਵੇ ਤਾਂ ਪੋਰਸ ਨੇ ਕਿਹਾ ਕਿ ਜਿਹੋ ਜਿਹਾ ਇੱਕ ਰਾਜਾ ਦੂਸਰੇ ਰਾਜਾ ਨਾਲ ਕਰਦਾ ਹੈ। ਹੁਣ ਇਹ ਡਾਇਲਾਗ ਬੋਲਣ ਨਾਲ ਹੀ ਪੋਰਸ ਦੀ ਬਹਾਦਰੀ ਕਿਵੇਂ ਸਿੱਧ ਹੋ ਗਈ ਇਸ ਗੱਲ ਦੀ ਘੱਟੋ ਘੱਟ ਇਸ ਲੇਖਕ ਨੂੰ ਤਾਂ ਕਦੇ ਸਮਝ ਨਹੀਂ ਆਈ ਪਰ ਫੇਰ ਵੀ ਇਸ ਗੱਲ ਦਾ ਬੜਾ ਮਾਣ ਕੀਤਾ ਜਾਂਦਾ ਹੈ ਕਿ ਪੋਰਸ ਨੇ ਸਿਕੰਦਰ ਨੂੰ ਅੱਗੋਂ ਉਪਰੋਕਤ ਜਵਾਬ ਦਿੱਤਾ। ਉਸ ਤੋਂ ਬਾਅਦ ਵਿਦੇਸ਼ੀ ਆਉਂਦੇ ਰਹੇ ਅਤੇ ਆਰਾਮ ਨਾਲ ਹੀ ਜਿੱਤ ਕੇ ਅਤੇ ਲੁੱਟ ਪੁੱਟ ਕੇ ਮੁੜ ਜਾਂਦੇ ਜਾਂ ਇਥੇ ਹੀ ਆਪਣਾ ਰਾਜ ਸਥਾਪਤ ਕਰ ਲੈਂਦੇ; ਯਾਨੀ ਆਪਣੀ ਧਰਤੀ ਅਤੇ ਕੁਦਰਤੀ ਖਜਾਨਿਆਂ ਦੀ ਰਾਖੀ ਖਾਤਰ ਬਹਾਦਰੀ ਨਾਲ ਲੜ ਸਕਣਾ ਸਾਡੇ ਸਭਿਆਚਾਰ ਦਾ ਹਿੱਸਾ ਨਹੀਂ ਸੀ। ਛੋਟੇ ਛੋਟੇ ਲਾਲਚਾਂ ਪਿੱਛੇ ਆਪਣੇ ਹਮਵਤਨਾਂ ਦਾ ਸਾਥ ਛੱਡ ਕੇ ਦੁਸ਼ਮਣ ਨਾਲ ਮਿਲ ਜਾਣ ਦੀਆਂ ਸੈਂਕੜੇ ਉਦਾਹਰਣਾਂ ਜਰੂਰ ਮਿਲ ਜਾਂਦੀਆਂ ਹਨ। ਹਾਲ ਇਥੋਂ ਤੱਕ ਮਾੜਾ ਸੀ ਕਿ ਕਲਾਈਵ ਵਰਗੇ ਆਪਣੀ ਤਿੰਨ ਹਜਾਰ ਦੀ ਫੌਜ ਨਾਲ ਹੀ ਸਿਰਾਜਓਦੌਲਾ ਵਰਗਿਆਂ ਦੀ ਪੰਜਾਹ ਹਜਾਰ ਫੌਜ ਨੂੰ ਅੱਗੇ ਲਾ ਲੈਂਦੇ ਸਨ। ਉਂਜ ਲੜਾਈਆਂ ਲੜਨੀਆਂ ਕੋਈ ਬਹੁਤਾ ਵਧੀਆ ਮਨੁੱਖੀ ਗੁਣ ਨਹੀਂ ਅਤੇ ਸਾਰੇ ਸਮਾਜ ਵਿਗਿਆਨੀ ਇਹ ਵੀ ਜਾਣਦੇ ਹਨ ਕਿ ਹਿੰਦੁਸਤਾਨੀਆਂ ਵਿੱਚ ਇਹ ਗੁਣ ਵਿਕਸਿਤ ਨਾ ਹੋਣ ਦਾ ਕਾਰਣ ਇਥੋਂ ਦੀ ਉਪਜਾਊ ਭੂਮੀ ਅਤੇ ਕੁਦਰਤੀ ਸਾਧਨਾਂ ਦੀ ਭਰਪੂਰਤਾ ਸੀ। ਰੱਜੇ ਪੁੱਜੇ ਲੋਕ ਲੜਾਈ ਝਗੜੇ ਦੇ ਬਹੁਤੇ ਮਾਹਰ ਨਹੀਂ ਹੁੰਦੇ ਅਤੇ ਸਾਡੇ ਪੁਰਖੇ ਵੀ ਕੋਈ ਬਹੁਤੇ ਬਹਾਦਰ ਵਿਅਕਤੀ ਨਹੀਂ ਸਨ। ਐਨਾ ਕੁ ਇਤਿਹਾਸਕ ਪ੍ਰਸੰਗ ਛੇੜਨ ਦਾ ਮਕਸਦ ਇਹ ਸੀ ਕਿ ਜਦ ਵਰਤਮਾਨ ਕਮਜੋਰੀਆਂ ਦੀ ਗੱਲ ਛਿੜੇ ਤਾਂ ਦੁਨੀਆਂ ਦੀ ਇਸ ਪੁਰਾਤਨ ਸਭਿਅਤਾ ਦੇ ਕਥਿਤ ਇਤਿਹਾਸਕ ਗੌਰਵ ਦਾ ਆਸਰਾ ਨਾ ਲੈ ਲਿਆ ਜਾਵੇ।

ਹੁਣ ਸਾਡੇ ਅੱਗੇ ਮਸਲੇ ਹਨ ਕਿ ਸਭਿਆਚਾਰ ਦਾ ਵਿਸ਼ਵੀਕਰਨ ਹੋ ਰਿਹਾ ਹੈ, ਇਸ ਤਹਿਤ ਇਥੇ ਪੱਛਮੀ ਸਭਿਆਚਾਰ ਵਿਚੋਂ ਕਾਫੀ ਤੱਤ ਆ ਰਹੇ ਹਨ, ਪੁਰਾਤਨ ਸਭਿਆਚਾਰਕ ਬੰਧੇਜ ਟੁੱਟ ਰਹੇ ਹਨ, ਇਨ੍ਹਾਂ ਸਾਰੀਆਂ ਗੱਲਾਂ ਬਾਰੇ ਸਾਡੇ ਚਿੰਤਕ ਹੱਦੋਂ ਵੱਧ ਚਿੰਤਾ ਕਰ ਰਹੇ ਹਨ।

ਇਨ੍ਹਾਂ ਮਸਲਿਆਂ ਨੂੰ ਸੰਬੋਧਤ ਹੋਣ ਸਮੇਂ ਸਾਨੂੰ ਇੱਕ ਬੁਨਿਆਦੀ ਗੱਲ ਸਾਫ ਹੋਣੀ ਚਾਹੀਦੀ ਹੈ ਕਿ ਜਿਵੇਂ ਜਿਵੇਂ ਕਿਸੇ ਸਮਾਜ ਵਿਚਲੇ ਪੈਦਾਵਾਰ ਦੇ ਸਾਧਨ ਅਤੇ ਉਸ ’ਤੇ ਆਧਾਰਿਤ ਆਰਥਿਕ ਪ੍ਰਬੰਧ ਬਦਲਦਾ ਹੈ, ਉਸਦੇ ਅਨੁਸਾਰੀ ਹੀ ਸਮਾਜਿਕ ਰਾਜਨੀਤਕ ਤਬਦੀਲੀਆਂ ਆਉਂਦੀਆਂ ਹਨ ਅਤੇ ਇਨ੍ਹਾਂ ਸਾਰੀਆਂ ਤਬਦੀਲੀਆਂ ਨਾਲ ਬੇਮੇਲ ਸਭਿਆਚਾਰਕ ਕਦਰਾਂ ਕੀਮਤਾਂ ਟੁਟਦੀਆਂ ਜਾਂਦੀਆਂ ਹਨ ਅਤੇ ਨਵੀਆਂ ਉਸਰਦੀਆਂ ਜਾਂਦੀਆਂ ਹਨ। ਇਹੀ ਕੁਝ ਮੌਜੂਦਾ ਸਮੇਂ ਵਿੱਚ ਸਾਡੇ ਸਮਾਜ ਅੰਦਰ ਵਾਪਰ ਰਿਹਾ ਹੈ। ਖੇਤੀਬਾੜੀ ਸਮੇਤ ਸਾਰੀ ਪੈਦਾਵਾਰ ਦਾ ਮਸ਼ੀਨੀਕਰਨ ਹੋ ਗਿਆ ਹੈ ਜਿਸਦੇ ਅਨੁਸਾਰੀ ਨਵਾਂ ਸਭਿਆਚਾਰ ਉਸਰ ਰਿਹਾ ਹੈ। ਇਹ ਨਵਾਂ ਸਭਿਆਚਾਰ ਮੌਜੂਦਾ ਪੱਛਮੀ ਸਭਿਆਚਾਰ ਤੋਂ ਬਹੁਤਾ ਵੱਖਰਾ ਨਹੀਂ ਹੋਣ ਲੱਗਾ ਕਿਉਂਕਿ ਪੱਛਮ ਤਕਨੀਕੀ ਤਰੱਕੀ ਵਿੱਚ ਅੱਗੇ ਹੋਣ ਕਰਕੇ ਉਥੇ ਅਜਿਹਾ ਸਭਿਆਚਾਰ ਪਹਿਲਾਂ ਉਸਰ ਗਿਆ। ਉਂਜ ਸਾਰੇ ਪੱਛਮ ਵਿੱਚ ਵੀ ਇਕੋ ਸਭਿਆਚਾਰ ਨਹੀਂ ਹੈ, ਅਮਰੀਕੀ ਸਭਿਆਚਾਰ ਯੌਰਪੀ ਸਭਿਆਚਾਰ ਨਾਲੋਂ ਵੱਖਰੀਆਂ ਕਦਰਾਂ ਕੀਮਤਾਂ ਰਖਦਾ ਹੈ ਅਤੇ ਇਵੇਂ ਸਾਡਾ ਨਵਾਂ ਸਭਿਆਚਾਰ ਵੀ ਆਪਣੇ ਕੁਝ ਕੁਝ ਨਿਵੇਕਲੇ ਰੰਗ ਰੱਖੇਗਾ ਪਰ ਇਹਨਾਂ ਸਾਰੇ ਸਭਿਆਚਾਰਾਂ ਦੇ ਬੁਨਿਆਦੀ ਤੱਤ ਮਿਲਦੇ ਜੁਲਦੇ ਹੋਣਗੇ। ਸਨਅਤੀ ਯੁੱਗ ਵਿੱਚ ਜਗੀਰੂ ਕਦਰਾਂ ਕੀਮਤਾਂ ਕਿਤੇ ਵੀ ਕਾਇਮ ਨਹੀਂ ਰਹਿ ਸਕਣੀਆਂ ਭਾਂਵੇਂ ਉਹ ਪੂਰਬ ਹੋਵੇ ਤੇ ਭਾਂਵੇਂ

ਪੱਛਮ। ਇਸੇ ਤਰਾਂ ਸੂਚਨਾ ਤਕਨਾਲੋਜੀ ਵਿਚਲੀ ਆਥਾਹ ਤਰੱਕੀ ਨੇ ਸੰਸਾਰ ਦੀਆਂ ਭੁਗੋਲਿਕ ਵਿੱਥਾਂ ਨੂੰ ਬੇਅਸਰ ਕਰ ਦਿੱਤਾ ਹੈ ਜਿਸਦੇ ਸਿੱਟੇ ਵਜੋਂ ਸੰਸਾਰ ਦੇ ਵੱਖ ਵੱਖ ਖਿਤਿਆਂ ਦੇ ਸਭਿਆਚਾਰ ਇੱਕ ਦੂਜੇ ਤੋਂ ਕਟੇ ਹੋਏ ਨਹੀਂ ਰਹਿ ਸਕਦੇ ਅਤੇ ਆਪਸੀ ਆਦਾਨ ਪ੍ਰਦਾਨ ਨੇ ਸਭਿਆਚਾਰ ਦੇ ਵਿਸ਼ਵੀਕਰਨ ਵੱਲ ਵਧਣਾ ਹੀ ਵਧਣਾ ਹੈ ਚਾਹੇ ਇਸਤੋਂ ਕਿਸੇ ਨੂੰ ਖੁਸ਼ੀ ਹੋਵੇ ਚਾਹੇ ਨਾ। ਇਵੇਂ ਜੋ ਪੁਰਾਤਨ ਸਮੇਂ ਵਿੱਚ ਸਭਿਆਚਾਰਕ ਬੰਧੇਜ ਬਣੇ ਉਹ ਉਸ ਦੌਰ ਦੇ ਮਨੁੱਖ ਦੀਆਂ ਕੁਦਰਤੀ ਅਤੇ ਪਦਾਰਥਕ ਸੀਮਤਾਈਆਂ ਵਿਚੋਂ ਉਪਜੇ ਤਾਂ ਜੋ ਉਨ੍ਹਾਂ ਮਨੁੱਖੀ ਸੀਮਤਾਈਆਂ ਨੂੰ ਮਾਨਸਿਕ ਤੌਰ ਤੇ ਸਹਿਣਯੋਗ ਬਣਾਇਆ ਜਾ ਸਕੇ। ਜਦ ਮਨੁੱਖੀ ਤਰੱਕੀ ਨਾਲ ਉਨ੍ਹਾਂ ਸੀਮਤਾਈਆਂ ਉੱਤੇ ਕਾਬੂ ਪਾ ਲਿਆ ਜਾਂਦਾ ਹੈ ਤਾਂ ਉਹ ਸਭਿਆਚਾਰਕ ਬੰਧੇਜ ਬੇਲੋੜੇ ਹੋਕੇ ਖਤਮ ਹੋਣ ਲਗਦੇ ਹਨ। ਇਸਦੀ ਇੱਕ ਉਘੜਵੀਂ ਉਦਾਹਰਣ ਸੈਕਸ ਕ੍ਰਿਆ ਦੇ ਸਿੱਟੇ ਵਜੋਂ ਅਣਚਾਹੀ ਸੰਤਾਨ ਉਤਪਤੀ ਨੂੰ ਤਕਨੀਕੀ ਢੰਗਾਂ ਨਾਲ ਰੋਕ ਸਕਣ ਦੀ ਸਮਰੱਥਾ ਹਾਸਲ ਹੋ ਜਾਣ ਨਾਲ ਔਰਤ ਮਰਦ ਸਬੰਧਾਂ ਤੋਂ ਅਜਿਹੇ ਬਹੁਤ ਸਾਰੇ ਬੰਧੇਜਾਂ ਦਾ ਢਿੱਲੇ ਪੈ ਜਾਣਾ ਹੈ ਜੋ ਹਰ ਸਭਿਆਚਾਰ ਵਿੱਚ ਬੇਸਹਾਰਾ ਬੱਚਿਆਂ ਦੀ ਬਹੁਤਾਤ ਨੂੰ ਰੋਕਣ ਲਈ ਬਣਾਏ ਗਏ ਸਨ।

ਅਸਲ ਵਿੱਚ ਇਥੋਂ ਦੀ ਭੂਮੀ ਅਤੇ ਤਰ ਗਰਮ ਮੌਸਮ ਕੁਦਰਤੀ ਢੰਗ ਨਾਲ ਕੀਤੀ ਜਾਣ ਵਾਲੀ ਖੇਤੀਬਾੜੀ ਦੇ ਬਹੁਤ ਅਨਕੂਲ ਸੀ। ਖਾਣ ਜੋਗਾ ਕੁਝ ਨਾ ਕੁਝ ਪੈਦਾ ਹੋ ਜਾਂਦਾ ਸੀ ਅਤੇ ਕੱਪੜਿਆਂ ਦੀ ਬਹੁਤੀ ਲੋੜ ਸਰਦੀ ਦੇ ਕੁਝ ਮਹੀਨੇ ਹੀ ਹੁੰਦੀ ਸੀ। ਘੱਟੋ ਘੱਟ ਮਨੁੱਖੀ ਜੀਵਨ ਦੀ ਹੋਂਦ ਨੂੰ ਬਹੁਤਾ ਖਤਰਾ ਨਹੀਂ ਖੜਾ ਹੁੰਦਾ ਸੀ। ਸਿੱਟੇ ਵਜੋਂ ਇਥੋਂ ਦੇ ਬਹੁਤੇ ਲੋਕ 'ਰੱਬ ਦੀਆਂ ਦਿੱਤੀਆਂ' ਖਾਣ ਵਾਲੇ ਪੱਧਰ 'ਤੇ ਹੀ ਜਿਉਂਦੇ ਰਹੇ ਅਤੇ ਇਸ ਦੇ ਅਨੁਸਾਰੀ ਹੀ ਇਥੋਂ ਦਾ ਸਭਿਆਚਾਰ ਵਿਕਸਿਤ

ਹੋਇਆ। ਇਸ ਸਭਿਆਚਾਰ ਵਿੱਚ ਨਾ ਤਾਂ ਮਨੁੱਖ ਦੀਆਂ ਸਮਰਥਾਵਾਂ ਨੂੰ ਹੋਰ ਵੱਧ ਵਿਕਸਿਤ ਕਰਨ ਦੇ ਯਤਨ ਹੋਏ ਅਤੇ ਨਾ ਹੀ ਮਨੁੱਖੀ ਜੀਵਨ ਨੂੰ ਭਰਪੂਰਤਾ ਨਾਲ ਮਾਨਣ ਦੀਆਂ ਇਛਾਵਾਂ ਪਨਪਣ ਦਿੱਤੀਆਂ ਗਈਆਂ। ਮਨੁੱਖ ਦਾ ਜੀਵਨ ਪੱਧਰ ਉਚਾ ਚੁੱਕਣ ਅਤੇ ਜੀਵਨ ਦੀਆਂ ਵਧਦੀਆਂ ਲੋੜਾਂ ਨੂੰ ਪੂਰਾ ਕਰਨ ਲਈ ਨਵੇਂ ਉਪਰਾਲੇ ਕਰਨ ਦੀ ਥਾਂ ਸਾਡੇ ਸਭਿਆਚਾਰ ਵਿੱਚ ਇੱਛਾਵਾਂ ਨੂੰ ਮਾਰਨ ਦੀ ਗੱਲ ਭਾਰੂ ਹੁੰਦੀ ਗਈ ਅਤੇ ਇੱਕ ਬੰਦਸ਼ਾਂ ਵਾਲਾ ਸਮਾਜ ਬਣਦਾ ਗਿਆ। ਦੂਜੇ ਪਾਸੇ ਪੱਛਮ ਦੀਆਂ ਕਠਿਨ ਭੁਗੋਲਿਕ ਅਤੇ ਵਾਤਾਵਰਣੀ ਹਾਲਤਾਂ ਨੇ ਉਹਨਾਂ ਨੂੰ ਕੁਦਰਤ ਨਾਲ ਸੰਘਰਸ਼ ਦੇ ਰਾਹ ਪਾਇਆ ਜਿਸ ਵਿਚੋਂ ਅਜਿਹਾ ਸਭਿਆਚਾਰ ਪੈਦਾ ਹੋਇਆ ਜੋ ਮਨੁੱਖੀ ਸਮਰਥਾਵਾਂ ਵਿੱਚ ਭਰੋਸਾ ਜਗਾਉਂਦਾ ਸੀ, ਮਨੁੱਖੀ ਯੋਗਤਾਵਾਂ ਨੂੰ ਵਿਕਸਿਤ ਕਰਦਾ ਸੀ ਅਤੇ ਮਨੁੱਖੀ ਜੀਵਨ ਦਾ ਭਰਪੂਰ ਆਨੰਦ ਲੈਣ ਦੀਆਂ ਹਾਲਤਾਂ ਪੈਦਾ ਕਰਦਾ ਸੀ।

ਮਾਰਕਸੀ ਦ੍ਰਿਸ਼ਟੀਕੋਣ ਤੋਂ ਵੇਖਿਆਂ ਕਿਹਾ ਜਾ ਸਕਦਾ ਹੈ ਕਿ ਸਾਡੇ ਇਥੇ ਜਗੀਰੂ ਦੌਰ ਦਾ ਕਲਚਰ ਭਾਰੂ ਹੈ ਜਦ ਕਿ ਪੱਛਮ ਵਿੱਚ ਸਰਮਾਏਦਾਰੀ ਦੌਰ ਦੇ ਅਨੁਸਾਰੀ ਕਲਚਰ ਹੈ। ਚਾਹੇ ਹਰ ਸਭਿਆਚਾਰਕ ਸਿਸਟਮ ਦੀਆਂ ਆਪਣੀਆਂ ਸੀਮਾਵਾਂ ਅਤੇ ਸਮੱਸਿਆਵਾਂ ਹੁੰਦੀਆਂ ਹਨ ਪਰ ਇਹ ਗੱਲ ਸਪਸ਼ਟ ਹੈ ਕਿ ਸਰਮਾਏਦਾਰੀ ਕਲਚਰ ਜਗੀਰੂ ਦੌਰ ਦੇ ਸਭਿਆਚਾਰ ਤੋਂ ਵੱਧ ਵਿਕਸਿਤ ਦੌਰ ਦਾ ਸਭਿਆਚਾਰ ਹੈ ਜੋ ਮਨੁੱਖੀ ਜ਼ਿੰਦਗੀ ਲਈ ਜਗੀਰੂ ਸਭਿਆਚਾਰ ਨਾਲੋਂ ਸੈਂਕੜੇ ਗੁਣਾਂ ਬਿਹਤਰ ਹੈ।

ਹੁਣ ਵੇਖਣ ਵਾਲੀ ਗੱਲ ਇਹ ਹੈ ਕਿ ਪੱਛਮੀ ਸਭਿਆਚਾਰ ਵਿੱਚ ਕੀ ਮਾੜਾ ਹੈ ਜਿਸ ਕਰਕੇ ਉਸ ਤੋਂ ਬਚਣਾ ਜਰੂਰੀ ਹੈ ਅਤੇ ਸਾਡੇ ਸਭਿਆਚਾਰ ਵਿੱਚ ਕੀ ਕੁਝ

ਵਧੀਆ ਹੈ ਜਿਸ ਕਰਕੇ ਇਸ ਨੂੰ ਬਚਾਉਣਾ ਬਹੁਤ ਜਰੂਰੀ ਹੈ। ਪੱਛਮੀ ਸਭਿਆਚਾਰ ਦਾ ਵਿਰੋਧ ਕਰਨ ਵਾਲੇ ਵੀ ਇਹ ਤਾਂ ਮੰਨਦੇ ਹਨ ਕਿ ਸਾਡੇ ਮੁਕਾਬਲੇ ਪੱਛਮੀ ਦੇਸ਼ਾਂ ਦਾ ਸਮਾਜਿਕ ਪ੍ਰਬੰਧ ਵਧੀਆ ਹੈ। ਉਹ ਵੀ ਇਹ ਤਾਂ ਚਾਹੁੰਦੇ ਹਨ ਕਿ ਸਾਡੇ ਦਫਤਰਾਂ ਵਿੱਚ ਪੱਛਮੀ ਦੇਸ਼ਾਂ ਵਾਂਗੂੰ ਕੰਮ ਹੋਵੇ, ਕੰਮ ਦੀ ਕਦਰ ਹੋਵੇ, ਨਿਯਮਾਂ ਦੀ ਪਾਲਣਾ ਹੋਵੇ, ਸੜਕਾਂ ਤੇ ਟਰੈਫਿਕ ਨਿਯਮਬੱਧ ਹੋਵੇ, ਆਰਥਿਕ ਖੇਤਰ ਵਿੱਚ ਉਹੋ ਜਿਹੀ ਤਰੱਕੀ ਹੋਵੇ, ਰਾਜਨੀਤਕ ਖੇਤਰ ਵਿੱਚ ਉਥੋਂ ਵਾਂਗ ਨੀਤੀਆਂ ਦੀ ਗੱਲ ਹੋਵੇ, ਉਥੋਂ ਜਿਹੀਆਂ ਸਹੂਲਤਾਂ ਹੋਣ, ਬੇਈਮਾਨੀ ਭ੍ਰਿਸ਼ਟਾਚਾਰ ਨਾ ਹੋਵੇ। ਉਹ ਚਾਹੁੰਦੇ ਹਨ ਕਿ ਸਾਡੇ ਲੋਕ ਵੀ, ਖਾਸ ਕਰ ਸਾਡੀ ਨਵੀਂ ਪੀੜ੍ਹੀ, ਪੱਛਮੀ ਦੇਸ਼ਾਂ ਦੇ ਲੋਕਾਂ ਵਾਂਗੂੰ ਮਿਹਨਤ ਕਰੇ, ਵੱਡੀਆਂ ਪ੍ਰਾਪਤੀਆਂ ਕਰੇ। ਪਰ ਇਸਦੇ ਨਾਲ ਉਹ ਇਹ ਵੀ ਚਾਹੁੰਦੇ ਹਨ ਕਿ ਨੌਜਵਾਨ ਆਪਣੀ ਮਰਜੀ ਦੇ ਕੱਪੜੇ ਨਾ ਪਾਉਣ, ਖ਼ੁਦ ਨੂੰ ਚੰਗੇ ਲਗਦੇ ਗੀਤ ਨਾ ਗਾਉਣ, ਨਾਚ ਨਾ ਕਰਨ, ਕੁੜੀਆਂ ਮੁੰਡੇ ਆਪਸ ਵਿੱਚ ਨਾ ਮਿਲਣ, ਜੇ ਮਿਲ ਵੀ ਪੈਣ ਤਾਂ ਜਿਥੇ ਉਨ੍ਹਾਂ ਦਾ ਦਿਲ ਹੈ ਉਥੇ ਵਿਆਹ ਨਾ ਕਰਵਾਉਣ, ਕਿਉਂਕਿ ਇਹਦੇ ਨਾਲ ਸਭਿਆਚਾਰ “ਖਰਾਬ” ਹੋ ਜਾਂਦਾ ਹੈ।

ਸਭਿਆਚਾਰਕ ਤਬਦੀਲੀ ਵਿਚ ਕੋਈ ਅਜਿਹੀ ਛਾਨਣੀ ਨਹੀਂ ਲਗਾਈ ਜਾ ਸਕਦੀ ਜੋ ਕੁਝ ਖਾਸ ਗੱਲਾਂ ਨੂੰ ਤਾਂ ਆਉਣ ਦੇਵੇ ਪਰ ਬਾਕੀਆਂ ਨੂੰ ਰੋਕੀ ਰੱਖੇ। ਸਭਿਆਚਾਰ ਦੇ ਸਾਰੇ ਪੱਖ ਇੱਕ ਦੂਜੇ ਨਾਲ ਅੰਤਰ ਸੰਬਧਿਤ ਹੁੰਦੇ ਹਨ। ਨਾ ਸਿਰਫ ਸਭਿਆਚਾਰ ਦੇ ਵੱਖ ਵੱਖ ਪਹਿਲੂ ਬਲਕਿ ਆਰਥਿਕ ਅਤੇ ਰਾਜਨੀਤਕ ਪੱਖ ਵੀ ਸਮਾਜਿਕ ਸਭਿਆਚਾਰਕ ਸਿਸਟਮ ਨਾਲ ਜੁੜੇ ਹੋਏ ਹੁੰਦੇ ਹਨ। ਇਉਂ ਨਹੀਂ ਹੋ ਸਕਦਾ ਹੁੰਦਾ ਕਿ ਆਰਥਿਕਤਾ ਅਮਰੀਕਾ ਵਾਲੀ ਹੋਵੇ, ਰਾਜਨੀਤਕ ਪ੍ਰਬੰਧ ਚੀਨ ਵਾਲਾ, ਸਮਾਜ ਫਰਾਂਸ ਵਾਲਾ ਅਤੇ ਸਭਿਆਚਾਰ ਭਾਰਤ ਵਾਲਾ ਹੋਵੇ। **ਜੇ**

**ਕੋਈ ਸਭਿਆਚਾਰਕ ਪ੍ਰਬੰਧ ਕੰਮ ਸਮੇਂ ਸਖਤ ਮਿਹਨਤ ਦੀ ਭਾਵਨਾ ਭਰਦਾ ਹੈ ਤਾਂ ਉਹ ਉਸ ਮਿਹਨਤ ਦੇ ਫਲ ਨੂੰ ਮਾਨਣ ਭਾਵ ਜ਼ਿੰਦਗੀ ਦਾ ਆਨੰਦ ਲੈਣ ਵਾਲੀ ਮਾਨਸਿਕਤਾ ਵੀ ਪੈਦਾ ਕਰੇਗਾ ਹੀ। ਇਹ ਭਾਰਤੀ ਸਭਿਆਚਾਰ ਦੇ ਰਖਵਾਲਿਆਂ ਦੀ ਬੜੀ ਗੈਰਅਮਲੀ ਸੋਚ ਹੈ ਕਿ ਲੋਕ ਕੰਮ ਤਾਂ ਉਵੇਂ ਕਰਨ ਪਰ ਆਪਣੀਆਂ ਸਰੀਰਕ ਅਤੇ ਮਾਨਸਿਕ ਇਛਾਵਾਂ ਨਾ ਪੂਰੀਆਂ ਕਰਨ। ਕਰਮ ਕਰੋ ਪਰ ਫਲ ਦੀ ਇੱਛਾ ਨਾ ਰੱਖੋ ਵਾਲਾ ਭਾਰਤੀ ਆਦਰਸ਼ ਅਮਲੀ ਰੂਪ ਵਿੱਚ ਬਿਲਕੁਲ ਹੀ ਲਾਗੂ ਹੋਣ ਯੋਗ ਨਹੀਂ ਹੈ।**

ਵੈਸੇ ਤਾਂ ਜੋ ਆ ਰਹੇ ਨਵੇਂ ਸਭਿਆਚਾਰ ਦਾ ਵਿਰੋਧ ਕਰ ਰਹੇ ਹਨ ਉਨ੍ਹਾਂ ਕੋਲ ਕਹਿਣ ਨੂੰ ਕੋਈ ਖਾਸ ਠੋਸ ਦਲੀਲਾਂ ਨਹੀਂ ਹਨ, ਬਹੁਤਾ ਤਾਂ ਐਵੇਂ ਸਭਿਆਚਾਰਕ ਹੇਰਵੇ ਦੇ ਵੈਣ ਹੀ ਹੁੰਦੇ ਹਨ ਜਿਸ ਵਿੱਚ ਚਰਖੇ, ਚੱਕੀਆਂ, ਘੱਗਰੇ, ਫੁਲਕਾਰੀਆਂ, ਖੂੰਢਾਂ, ਛੱਪੜਾਂ ਨੂੰ ਯਾਦ ਕੀਤਾ ਹੁੰਦਾ ਹੈ ਜੋ ਉਹ ਖੁਦ ਵੀ ਛੱਡ ਚੁੱਕੇ ਹੰੁਦੇ ਹਨ। ਯਾਦ ਕਰਨਾ ਮਾੜਾ ਨਹੀਂ ਪਰ ਇਨ੍ਹਾਂ ਨੂੰ ਚਿੰਬੜੇ ਰਹਿਣ ਦੀ ਇੱਛਾ ਕਰਨੀ ਮਾੜੀ ਹੈ। ਫਿਰ ਵੀ ਜੇ ਪੱਛਮੀ ਸਭਿਆਚਾਰ ਦੇ ਵਿਰੋਧ ਵਿੱਚ ਆਉਂਦੇ ਵਿਚਾਰਾਂ ਨੂੰ ਵਾਚਿਆ ਜਾਵੇ ਤਾਂ ਦੋ ਤਿੰਨ ਗੱਲਾਂ ਹੀ ਨਿਕਲਦੀਆਂ ਹਨ। ਇੱਕ ਤਾਂ ਇਹ ਕਿ ਪੱਛਮੀ ਸਭਿਆਚਾਰ ਵਿੱਚ ਬੰਦਾ ਵਿਅਕਤੀਵਾਦੀ ਹੋ ਜਾਂਦਾ ਹੈ, ਉਸਦੇ ਸਮਾਜਿਕ ਸਰੋਕਾਰ ਨਹੀਂ ਰਹਿੰਦੇ, ਬੰਦਾ ਇੱਕ ਦੂਜੇ ਤੋਂ ਅੱਗੇ ਨਿਕਲਣ ਦੀ ਦੌੜ ਵਿੱਚ ਪੈ ਜਾਂਦਾ ਹੈ ਅਤੇ ਇਹ ਕਿ ਉਸ ਸਮਾਜ ਵਿੱਚ ਵਿਰੋਧੀ ਲਿੰਗਾਂ ਦੇ ਮੇਲਜੋਲ ਤੇ ਕੋਈ ਰੋਕ ਨਹੀਂ ਹੈ।

ਬਿਨਾਂ ਸ਼ੱਕ ਕਿਸੇ ਵੀ ਪੱਖ ਦਾ ਅੱਤ ਤੱਕ ਵਧ ਜਾਣਾ ਸਮਾਜ ਲਈ ਮਾੜਾ ਹੁੰਦਾ ਹੈ ਅਤੇ ਉਪਰੋਕਤ ਗੱਲਾਂ ਵੀ ਆਪਣੇ ਅਤਿ ਰੂਪ ਵਿੱਚ ਮਾੜੀਆਂ ਹਨ। ਪਰ

ਪੱਛਮੀ ਸਭਿਆਚਾਰ ਦੇ ਇਹਨਾਂ ਪੱਖਾਂ ਬਾਰੇ ਸਾਡੀਆਂ ਬਹੁਤੀਆਂ ਧਾਰਨਾਵਾਂ ਇੱਕਪਾਸੜ ਹਨ। ਵਿਅਕਤੀਵਾਦੀ ਮੰਨੇ ਜਾਂਦੇ ਪੱਛਮੀ ਲੋਕ ਅਸਲ ਵਿੱਚ ਸਮਾਜਿਕ ਮਸਲਿਆਂ ਪ੍ਰਤੀ ਜਿੰਨੇ ਚੇਤੰਨ ਹਨ ਉਨੇ ਹੋਰ ਕਿਤੋਂ ਦੇ ਵੀ ਲੋਕ ਨਹੀਂ ਹਨ। ਯੌਰਪੀ ਦੇਸ਼ਾਂ ਦੇ ਲੋਕਾਂ ਨੇ ਇੱਕ ਇੱਕ ਸਮਾਜਿਕ ਮਸਲੇ ਤੇ ਵੱਡੀਆਂ ਲੜਾਈਆਂ ਲੜੀਆਂ ਹਨ; ਭਾਂਵੇਂ ਇਹ ਜਮਹੂਰੀ ਹੱਕਾਂ ਦਾ ਮਸਲਾ ਹੋਵੇ ਅਤੇ ਭਾਵੇਂ ਔਰਤ ਦੀ ਬਰਾਬਰੀ ਦਾ। ਇਸੇ ਕਰਕੇ ਇਹ ਗੱਲਾਂ ਉਨ੍ਹਾਂ ਦੀ ਆਮ ਸੂਝ ਵਿੱਚ ਸ਼ਾਮਲ ਹੋਕੇ ਉਨ੍ਹਾਂ ਦੇ ਸਭਿਆਚਾਰ ਦਾ ਅੰਗ ਬਣ ਗਈਆਂ ਹਨ ਨਾ ਕਿ ਸਾਡੇ ਵਾਂਗੂ ਜਿੱਥੇ ਕੇਵਲ ਗੱਲੀਂ ਬਾਤੀਂ ਹੀ ਕੰਮ ਸਾਰਿਆ ਜਾਂਦਾ ਹੈ। ਇਵੇਂ ਹੁਣ ਉਥੇ ਵਾਤਾਵਰਣ ਦੇ ਮੁੱਦੇ ਤੇ ਬਣੀਆਂ ਗਰੀਨ ਪਾਰਟੀਆਂ ਇੱਕ ਸ਼ਕਤੀ ਬਣ ਕੇ ਉਭਰੀਆਂ ਹਨ ਜੋ ਉਨ੍ਹਾਂ ਲੋਕਾਂ ਦੀ ਅਜਿਹੇ ਸਾਂਝੇ ਮਸਲਿਆਂ ਪ੍ਰਤੀ ਫਿਕਰਮੰਦੀ ਨੂੰ ਜ਼ਾਹਰ ਕਰਦੀ ਹੈ। ਉਨ੍ਹਾਂ ਦੇ ਆਪਣੇ ਦੇਸ਼ਾਂ ਨਾਲ ਸੰਬਧਿਤ ਮਸਲਿਆਂ ਤੋਂ ਇਲਾਵਾ ਦੂਜੇ ਦੇਸ਼ਾਂ ਵਿੱਚ ਹੁੰਦੀਆਂ ਗੈਰ ਮਾਨਵੀ ਘਟਨਾਵਾਂ ਖਿਲਾਫ ਵੀ ਉਨ੍ਹਾਂ ਦੇਸ਼ਾਂ ਦੇ ਲੋਕਾਂ ਵੱਲੋਂ ਆਵਾਜ ਬੁਲੰਦ ਕਰਨ ਦੀਆਂ ਅਨੇਕਾਂ ਸ਼ਾਨਦਾਰ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ। ਕੁਝ ਸਾਲ ਪਹਿਲਾਂ ਡੈਨਮਾਰਕ ਵਿੱਚ ਸਿਆਸੀ ਪਨਾਹ ਲੈਣ ਆਏ ਸ੍ਰੀਲੰਕਾ ਦੇ ਇੱਕ ਤਾਮਿਲ ਖਾੜਕੂ ਨੂੰ ਡੈਨਿਸ਼ ਸਰਕਾਰ ਦੇ ਆਦੇਸ਼ਾਂ ਤੇ ਲੰਕਾ ਵਾਪਸ ਭੇਜ ਦਿੱਤਾ ਗਿਆ ਜਿੱਥੇ ਉਹ ਸਰਕਾਰੀ ਫੌਜਾਂ ਹੱਥੋਂ ਮਾਰਿਆ ਗਿਆ। ਡੈਨਮਾਰਕ ਦੇ ਮਨੁੱਖੀ ਅਧਿਕਾਰ ਸੰਗਠਨਾਂ ਨੇ ਮਸਲਾ ਚੁਕਿਆ ਕਿ ਉਸ ਤਾਮਿਲ ਖਾੜਕੂ ਦੀ ਮੌਤ ਲਈ ਡੈਨਿਸ਼ ਸਰਕਾਰ ਜੁਮੇਂਵਾਰ ਹੈ ਜਿਸਨੇ ਉਸ ਨੂੰ ਮੁੜ ਮੌਤ ਦੇ ਮੂੰਹ ਵਿੱਚ ਧੱਕਿਆ। ਆਖਰ ਇਸਦਾ ਐਨਾ ਸ਼ੋਰ ਮੱਚਿਆ ਕਿ ਸਰਕਾਰ ਨੂੰ ਅਸਤੀਫਾ ਦੇਣਾ ਪਿਆ। ਇਹ ਉਸੇ ਯੌਰਪ ਦੀ ਗੱਲ ਹੈ ਜਿਸ ਬਾਰੇ ਕਿਹਾ ਜਾਂਦਾ ਹੈ ਉਸਦਾ ਸਭਿਆਚਾਰ ਬੰਦੇ ਨੂੰ

ਆਪਣੇ ਆਪ ਤੱਕ ਸੀਮਿਤ ਕਰ ਦਿੰਦਾ ਹੈ। (ਉਪਰੋਕਤ ਉਦਾਹਰਣ ਸ਼੍ਰੀ ਹਰਭਜਨ ਹਲਵਾਰਵੀ ਦੇ ਸਫਰਨਾਮੇ ਵਿਚੋਂ ਲਈ ਗਈ ਹੈ।) ਇਸ ਪੱਖੋਂ ਫਰਾਂਸ ਦੇ ਲੋਕਾਂ ਬਾਰੇ ਤਾਂ ਟੋਟਕਾ ਬਣਿਆ ਹੋਇਆ ਹੈ ਕਿ ਠੰਢੀ ਹਵਾ ਅਫਰੀਕਾ ਵਿੱਚ ਚੱਲੇ ਤਾਂ ਜ਼ੁਕਾਮ ਫਰਾਂਸੀਸੀਆਂ ਨੂੰ ਹੋ ਜਾਂਦਾ ਹੈ। ਇਥੇ ਗੱਲ ਯੂਰਪੀ ਲੋਕਾਂ ਦੇ ਸਭਿਆਚਾਰ ਦੀ ਹੈ ਨਾ ਕਿ ਉਥੋਂ ਦੀਆਂ ਸਰਕਾਰਾਂ ਦੀ।

ਇਸ ਦੇ ਮੁਕਾਬਲੇ ਸਾਡੇ ਦੇਸ਼ ਦੇ ਲੋਕਾਂ ਦੇ ਸਮਾਜਿਕ ਸਰੋਕਾਰ ਅਤੇ ਭਾਈਚਾਰੇ ਦੇ ਮੋਹ ਪਿਆਰ ਵਿੱਚ ਬੱਝੇ ਲੋਕ ਕੀ ਕਰਦੇ ਹਨ? ਉਹ ਸਾਰਾ ਦਿਨ ਇਹ ਨੋਟ ਕਰਦੇ ਰਹਿਣਗੇ ਕਿ ਫਲਾਣੇ ਦੇ ਘਰ ਕੌਣ ਆਉਂਦਾ ਹੈ, ਉਹ ਕੀ ਕਰਦਾ ਹੈ? ਕਿਤੇ ਸਭਿਆਚਾਰ ਤਾਂ 'ਖਰਾਬ' ਨਹੀਂ ਕਰ ਰਿਹਾ? ਕੀਹਦੇ ਕੋਈ ਬਿਮਾਰ ਪਿਆ ਹੈ, ਕਿਤੇ ਉਹਦਾ ਪਤਾ ਲੈਣੋ ਨਾ ਰਹਿ ਜਾਈਏ, (ਮਰੀਜ ਦੀ ਸੰਭਾਲ ਨਾਲੋਂ ਪਤਾ ਲੈਣ ਵਾਲਿਆਂ ਦੇ ਚਾਹ ਪਾਣੀ ਦਾ ਕੰਮ ਵੱਡਾ ਬਣਿਆ ਰਹਿੰਦਾ ਹੈ) ਇਵੇਂ ਕਿਸੇ ਦੇ ਵਿਆਹ ਮਰਨੇ ਦੌਰਾਨ ਕੋਈ ਰਸਮ ਰਿਵਾਜ ਹੋਣ ਤੋਂ ਨਾ ਰਹਿ ਜਾਵੇ, ਜੇ ਰਹਿ ਜਾਵੇ ਤਾਂ ਫਿਰ ਉਸਦੀਆਂ ਚਿੱਥ ਚਿੱਥ ਕੇ ਗੱਲਾਂ ਕੀਤੀਆਂ ਜਾਣ।ਇਹੋ ਜਿਹੇ 'ਸਮਾਜਕ ਕਾਰਜ' ਸਾਡੇ ਸਭਿਆਚਾਰ ਦਾ ਖਾਸ ਅੰਗ ਹਨ ਜੋ ਨਾ ਸਮਾਜ ਦਾ ਅਤੇ ਨਾ ਵਿਅਕਤੀ ਦਾ ਕੱਖ ਸੁਆਰਦੇ ਹਨ। ਸੋ ਇਹੋ ਜਿਹੀ ਸਮਾਜਕਿਤਾ ਨਾਲੋਂ ਪੱਛਮੀ ਵਿਅਕਤੀਵਾਦਿਤਾ ਸੌ ਗੁਣਾਂ ਚੰਗੀ ਹੈ।

ਬਾਕੀ ਕਬੀਲਾਦਾਰੀ ਦੌਰ ਵਿੱਚ ਵਿਅਕਤੀ ਦੇ ਮੁਕਾਬਲੇ ਕਬੀਲੇ ਦੇ ਹਿਤ ਪ੍ਰਮੁੱਖ ਹੁੰਦੇ ਸਨ ਅਤੇ ਜਾਗੀਰਦਾਰੀ ਦੌਰ ਵਿੱਚ ਸਾਂਝੇ ਪਰਿਵਾਰ ਦੇ ਹਿਤ ਵੱਡੇ ਮੰਨੇ ਜਾਂਦੇ ਰਹੇ ਹਨ। ਇਨ੍ਹਾਂ ਦੌਰਾਂ ਵਿੱਚ ਵਿਅਕਤੀ ਦੀਆਂ ਨਿੱਜੀ ਖਾਹਿਸ਼ਾਂ, ਰੀਝਾਂ ਅਕਸਰ ਕਬੀਲੇ ਜਾਂ ਪਰਿਵਾਰ ਦੇ ਹਿਤਾਂ ਅੱਗੇ ਬਲੀ ਚੜ੍ਹਦੀਆਂ ਰਹਿੰਦੀਆਂ ਸਨ।

ਇਸ ਤੋਂ ਬਾਅਦ ਇਕਹਰੇ ਪਰਿਵਾਰ ਦਾ ਯੁਗ ਆਇਆ ਜਿਸ ਵਿੱਚ ਵਿਅਕਤੀ ਦੀਆਂ ਲੋੜਾਂ ਅਤੇ ਖਾਹਿਸ਼ਾਂ ਨੂੰ ਪੂਰਾ ਕਰ ਸਕਣ ਦੀ ਕੁਝ ਵਧੇਰੇ ਖੁੱਲ੍ਹ ਮਿਲੀ। ਵਿਗਿਆਨਕ ਤਰੱਕੀ ਅਤੇ ਸਮਾਜਿਕ ਵਿਕਾਸ ਦੇ ਸਦਕਾ ਹੁਣ ਅਜਿਹਾ ਦੌਰ ਆ ਰਿਹਾ ਹੈ ਜਦ ਵਿਅਕਤੀ ਸਮਾਜ ਨੂੰ ਕੋਈ ਹਾਨੀ ਪਹੁੰਚਾਏ ਬਗੈਰ ਆਪਣੇ ਜੀਵਨ ਨੂੰ ਆਪਣੇ ਢੰਗ ਨਾਲ ਜਿਉਂ ਸਕਦਾ ਹੈ। ਇਸ ਵਿੱਚ ਵਿਅਕਤੀ ਆਪਣੀ ਆਜਾਦੀ ਉਤੇ ਘੱਟੋ ਘੱਟ ਬੰਧਨ ਲਗਾਕੇ ਵੀ ਸਮਾਜ ਵਿੱਚ ਉਪਯੋਗੀ ਹਿੱਸਾ ਪਾਉਂਦਾ ਹੈ। ਨਵਾਂ ਸਭਿਆਚਾਰ ਇਸੇ ਪਾਸੇ ਵੱਲ ਲਿਜਾਵੇਗਾ। ਪਰ ਸਾਡੇ ਪੁਰਾਤਨ ਸਭਿਆਚਾਰ ਦੇ ਰਖਵਾਲਿਆਂ ਨੂੰ ਇਉਂ ਜਾਪਦਾ ਹੈ ਕਿ ਵਿਅਕਤੀ ਉਤੇ ਵੱਧ ਤੋਂ ਵੱਧ ਬੰਧਨ ਲਗਾ ਕੇ ਹੀ ਸਮਾਜ ਦਾ ਭਲਾ ਕੀਤਾ ਜਾ ਸਕਦਾ ਹੈ।

ਚਾਹੇ ਪਰਿਵਰਤਨ ਦੇ ਵਿਰੋਧੀ ਕੁਝ ਲੋਕਾਂ ਵੱਲੋਂ 'ਪੱਛਮੀ ਸਭਿਆਚਾਰਕ ਹਨੇਰੀ' ਵਰਗੇ ਸ਼ਬਦ ਵਰਤੇ ਜਾ ਰਹੇ ਹਨ ਪਰ ਸਾਡੀ ਸਭਿਆਚਾਰਕ ਤਬਦੀਲੀ ਐਨੀ ਤੇਜੀ ਨਾਲ ਨਹੀਂ ਵਾਪਰ ਰਹੀ ਕਿ ਇਸ ਨੂੰ ਠੱਲ੍ਹ ਪਾਉਣ ਦੀ ਕੋਸ਼ਿਸ ਕੀਤੀ ਜਾਵੇ। ਅਜੇ ਤਾਂ ਨਵੀਂ ਪੀੜ੍ਹੀ ਵੱਲੋਂ ਜਾਤ ਪਾਤ ਦੀ ਹੱਦ ਉਲੰਘ ਕੇ ਕਰਵਾਏ ਜਾਂਦੇ ਹਰ ਇੱਕ ਵਿਆਹ ਤੇ ਕਤਲਾਂ ਤੱਕ ਦੀ ਨੌਬਤ ਆ ਜਾਂਦੀ ਹੈ। ਅਜੇ ਤਾਂ ਸਾਧਾਂ ਦੇ ਡੇਰਿਆਂ ਜਾਂ ਹੋਰ ਧਾਰਮਿਕ ਸਥਾਨਾਂ ਤੇ ਬੇਥਾਹ ਭੀੜ ਜੁੜਦੀ ਹੈ ਕਿਉਂਕਿ ਇਸ ਸਭਿਆਚਾਰ ਹੇਠ ਦੱਬੀਆਂ ਇਛਾਵਾਂ ਦੇ ਪ੍ਰਗਟਾ ਕਰਨ ਦੇ ਜਾਂ ਓਨ੍ਹਾਂ ਨੂੰ ਕਿਸੇ ਵਿੰਗੇ ਟੇਢੇ ਢੰਗ ਨਾਲ ਪੂਰਾ ਕਰਨ ਦੇ ਮੌਕੇ ਅਜਿਹੀਆਂ ਥਾਵਾਂ ਤੇ ਹੀ ਮਿਲਦੇ ਹਨ। ਅਜੇ ਤਾਂ ਸੁੱਚੇ ਸੂਰਮੇ ਨੂੰ ਨਾਇਕ ਮੰਨਕੇ ਉਸਦਾ ਕਿੱਸਾ ਗਾਇਆ ਜਾਂਦਾ ਹੈ ਜਦ ਕਿ ਉਸਦੀ ਸੂਰਮਗਤੀ ਐਨੀ ਕੁ ਸੀ ਕਿ ਉਸਨੇ ਆਪਣੀ ਭਾਬੀ ਦਾ ਕਤਲ ਕਰ ਦਿੱਤਾ ਸੀ ਕਿਉਂਕਿ ਉਹ ਨਰੈਣੇ ਨਾਲ ਆਪਣੇ ਨਰੜ ਨੂੰ ਭੋਗਣ ਦੀ ਬਜਾਏ ਆਪਣੇ ਰੂਹ ਦੇ

ਹਾਣੀ ਨਾਲ ਸਬੰਧ ਰੱਖਣਾ ਲੋਚਦੀ ਸੀ। ਅਜੇ ਤਾਂ ਬੰਦੇ ਨੂੰ ਆਪਣੀ ਸ਼ਕਲ ਸੂਰਤ ਵੀ ਆਪਣੀ ਮਰਜੀ ਦੀ ਬਨਾਉਣ ਦਾ ਅਧਿਕਾਰ ਦੇਣ ਤੋਂ ਰੋਕਣ ਦੀ ਕੋਸ਼ਿਸ ਕੀਤੀ ਜਾਂਦੀ ਹੈ। ਜੇ ਨਵੀਂ ਪੀੜ੍ਹੀ ਇਸਨੂੰ ਬਦਲਣ ਦੀ ਕੋਸ਼ਿਸ ਕਰ ਰਹੀ ਹੈ ਤਾਂ ਉਸਦਾ ਸਮਰਥਨ ਕੀਤਾ ਜਾਣਾ ਬਣਦਾ ਹੈ।

ਨੌਜਵਾਨ ਪੀੜ੍ਹੀ ਨੂੰ ਵੈਸੇ ਤਾਂ ਸਦਾ ਹੀ ਪੁਰਾਣੀ ਪੀੜ੍ਹੀ ਵੱਲੋਂ ਗਾਲ੍ਹਾਂ ਕੱਢੀਆਂ ਜਾਂਦੀਆਂ ਹਨ ਪਰ ਅੱਜ ਕੱਲ ਇਸ ਨਵੀਂ ਪੀੜ੍ਹੀ ਨੂੰ ਕੋਸਣ ਦਾ ਰਿਵਾਜ ਕੁਝ ਜਿਆਦਾ ਹੀ ਚੱਲ ਰਿਹਾ ਹੈ। ਕਲਮਾਂ ਤੇ ਕਾਬਜ ਅਧਖੜ੍ਹ ਪੀੜ੍ਹੀ ਨੂੰ ਜਾਪਦਾ ਹੈ ਕਿ ਅਸੀਂ ਬੜੇ ਚੰਗੇ ਸਾਂ, ਸਮਾਜ ਲਈ ਬੜਾ ਕੁਝ ਕਰਦੇ ਸੀ ਪਰ ਨਵੀਂ ਪੀੜ੍ਹੀ ਪੁਛਦੀ ਹੈ ਕਿ ਤੁਸੀਂ ਭਲਾ ਸਮਾਜ ਨੂੰ ਕਿੰਨਾਂ ਕੁ ਅੱਗੇ ਲੈ ਗਏ। ਜੋ ਕੁਝ ਨਵੇਂ ਸਭਿਆਚਾਰ ਦੇ ਜੁੰਮੇ ਲਾਇਆ ਜਾਂਦਾ ਹੈ ਇਹਦੇ ਵਿਚੋਂ ਬਹੁਤਾ ਕੁਝ ਪਹਿਲਾਂ ਵੀ ਚਲਦਾ ਸੀ ਕਿਉਂਕਿ ਇਹ ਮਾੜੇ ਕਹੇ ਜਾਂਦੇ ਕਾਰਜ ਮਨੁੱਖੀ ਫਿਤਰਤ ਦਾ ਹਿੱਸਾ ਹਨ, ਵਿਅਕਤੀ ਇਨ੍ਹਾਂ ਨੂੰ ਕਰਦੇ ਰਹਿੰਦੇ ਹਨ ਅਤੇ ਸਮਾਜ ਇਨ੍ਹਾਂ ਨੂੰ ਰੋਕਣ ਲਈ ਵਾਹ ਲਾਉਂਦਾ ਰਹਿੰਦਾ ਹੈ। ਪਹਿਲਾਂ ਲੋਕੀਂ ਔਰਤ ਦਾ ਮੇਕਅੱਪ ਕਰਕੇ ਨੱਚਦੇ ਬੰਦੇ (ਨਾਚਾਰ) ਨੂੰ ਵੇਖਕੇ ਕਮਲੇ ਹੋਏ ਰਹਿੰਦੇ ਸਨ, ਹੁਣ ਸੱਚੀਂ-ਮੁੱਚੀ ਦੀ ਔਰਤ (ਡਾਂਸਰ) ਨੱਚਦੀ ਵੇਖ ਲੈਂਦੇ ਹਨ। ਔਰਤ ਬਣੇ ਬੰਦੇ ਨੂੰ ਨੱਚਦਾ ਵੇਖਣ ਨਾਲੋਂ ਅਸਲੀ ਔਰਤ ਨੂੰ ਨੱਚਦੀ ਵੇਖ ਲੈਣਾ ਜਿਆਦਾ ਮਾੜਾ ਕਿਵੇਂ ਹੈ ? ਮਨੁੱਖ ਦੇ ਕਾਮੁਕ ਵੇਗ ਦਾ ਪ੍ਰਗਟਾਅ ਕਰਨ ਲਈ ਪਹਿਲਾਂ ਵੀ ਹਜਾਰਾਂ ਇਹੋ ਜਿਹੀਆਂ ਬੋਲੀਆਂ ਜੋੜੀਆਂ ਗਈਆਂ ਅਤੇ ਮਾਘੀ ਸਿੰਘ ਵਰਗੇ ਮਸ਼ਹੂਰ ਕਿੱਸਾਕਾਰਾਂ ਨੇ ਛੰਦ ਜੋੜੇ ਹੋਏ ਸਨ ਜੋ ਮੌਜੂਦਾ ਗੀਤਾਂ ਨਾਲੋਂ ਕਿਤੇ ਵੱਧ ਅਸ਼ਲੀਲ ਸਨ। ਫਰਕ ਸਿਰਫ ਐਨਾ ਹੀ ਹੈ ਕਿ ਹੁਣ ਉਨ੍ਹਾਂ ਦਾ ਲਿਖਤੀ ਜਾਂ ਆਵਾਜ ਦੇ ਰੂਪ ਵਿੱਚ ਰਿਕਾਰਡ ਹੋਣ ਕਰਕੇ ਸਬੂਤ ਬਣ ਜਾਂਦਾ ਹੈ ਅਤੇ ਉਹ ਵੱਡੇ

ਘੇਰੇ ਤੱਕ ਚਲੇ ਜਾਂਦੇ ਹਨ। ਵਿਆਹੋਂ ਪਹਿਲੇ ਅਤੇ ਵਿਆਹੋਂ ਬਾਹਰੇ ਸਬੰਧ ਪਹਿਲਾਂ ਵੀ ਹੁੰਦੇ ਸਨ, ਫਰਕ ਸਿਰਫ ਐਨਾ ਹੈ ਉਸ ਵਕਤ ਮਿਲਣ ਜੁਲਣ ਦੇ ਮੌਕੇ ਘੱਟ ਹੁੰਦੇ ਸਨ, ਅਣਚਾਹਿਆ ਗਰਭ ਠਹਿਰਣ ਦੀ ਮੁਸ਼ਕਿਲ ਬਹੁਤ ਵੱਡੀ ਸੀ, ਥੋੜ੍ਹੇ ਆਨੰਦ ਦੇ ਇਵਜ਼ਾਨੇ ਵਿੱਚ ਸਮਾਜਿਕ ਪੱਖੋਂ ਦੁੱਖ ਵਧੇਰੇ ਝੱਲਣਾ ਪੈਂਦਾ ਸੀ, ਸੋ ਇਹ ਗਿਣਤੀ ਪੱਖੋਂ ਘੱਟ ਸੀ; ਅੱਜ ਉਪਰੋਕਤ ਹਾਲਤਾਂ ਬਦਲਣ ਨਾਲ ਇਹ ਵੱਧ ਜਾਹਰਾ ਹੋ ਗਏ ਹਨ। ਇਹ ਐਂਵੇ ਗੱਲਾਂ ਹੀ ਬਣੀਆਂ ਹੋਈਆਂ ਹਨ ਪਹਿਲਾਂ ਨੌਜਵਾਨ ਪਿੰਡ ਦੀ ਹਰ ਕੁੜੀ ਨੂੰ ਭੈਣ ਕਰਕੇ ਵੇਖਦੇ ਸਨ। ਇਵੇਂ ਪਹਿਲਾਂ ਲੋਕੀਂ ਮੇਲਿਆਂ ਦੇ ਅਖੀਰ ਵਿੱਚ ਡਾਂਗਾਂ ਨਾਲ ਇੱਕ ਦੂਜੇ ਦਾ ਸਿਰ ਪਾੜਦੇ ਸਨ ਹੁਣ ਸਿਆਸੀ ਲੀਡਰਾਂ ਦੇ ਭਾਸ਼ਨੀ ਭੇੜ ਸੁਣ ਕੇ ਮੁੜ ਪੈਂਦੇ ਹਨ, ਤਾਂ ਮਾੜਾ ਕੀ ਹੋ ਗਿਆ ? ਪਹਿਲਾਂ ਲਾਗੀ ਕਿਸੇ ਕੁੜੀ ਦਾ ਰਿਸ਼ਤਾ ਕਿਸੇ ਮੁੰਡੇ ਨਾਲ ਪੱਕਾ ਕਰ ਆਉਂਦਾ ਸੀ, ਕੀ ਇਹ ਠੀਕ ਤਰੀਕਾ ਸੀ ਜਾਂ ਹੁਣ ਮੁੰਡੇ ਕੁੜੀ ਵੱਲੋਂ ਇੱਕ ਦੂਜੇ ਨੂੰ ਮਿਲ ਕੇ ਆਪਣਾ ਜੀਵਨ ਸਾਥੀ ਚੁਣਣ ਦਾ ਹੱਕ ਪ੍ਰਾਪਤ ਕਰਨ ਦੀ ਕੋਸ਼ਿਸ ਠੀਕ ਹੈ? ਇਸ ਤਰ੍ਹਾਂ ਦੇ ਸੈਂਕੜੇ ਸਵਾਲ ਹਨ ਜਿਨ੍ਹਾਂ ਬਾਰੇ ਪੁਰਾਤਨ ਸਭਿਆਚਾਰ ਦੇ ਰਖਵਾਲਿਆਂ ਨੂੰ ਸੋਚਣ ਦੀ ਲੋੜ ਹੈ।

**ਅਖਬਾਰੀ ਲੇਖਾਂ ਵਿੱਚ ਭਾਵੁਕ ਢੰਗ ਨਾਲ ਲਿਖਿਆ ਜਾ ਰਿਹਾ ਹੈ ਕਿ ਜਿਹੜੀਆਂ ਕੌਮਾਂ ਆਪਣਾ ਸਭਿਆਚਾਰ ਛੱਡ ਦਿੰਦੀਆਂ ਹਨ ਉਹ ਜਿਉਂਦੀਆਂ ਨਹੀਂ ਰਹਿੰਦੀਆਂ। ਗੱਲ ਬੜੀ ਜੋਰਦਾਰ ਲਗਦੀ ਹੈ ਪਰ ਅਸਲੀਅਤ ਇਹ ਹੈ ਕਿ ਜਿਹੜੀ ਕੌਮ ਸਭਿਆਚਾਰ ਨੂੰ ਤਬਦੀਲ ਨਾ ਹੋਣ ਦੇਵੇ ਉਹ ਜਿਉਂਦੀ ਨਹੀਂ ਰਹਿੰਦੀ, ਬਲਕਿ ਵਧੇਰੇ ਠੀਕ ਤਾਂ ਇਹ ਹੈ ਕਿ ਉਹ ਕੌਮ ਜਿਉਂਦੀ ਹੀ ਨਹੀਂ ਹੁੰਦੀ।**

ਉਪਰੋਕਤ ਵਿਚਾਰਾਂ ਨੂੰ ਤੱਤ ਰੂਪ ਵਿੱਚ ਪੇਸ਼ ਕਰਦੇ ਹੋਏ ਕਿਹਾ ਜਾ ਸਕਦਾ ਹੈ ਕਿ ਸਾਡਾ ਸਭਿਆਚਾਰ ਕੁਦਰਤੀ ਖੇਤੀਬਾੜੀ ਦੇ ਦੌਰ ਦੀਆਂ ਸੀਮਤਾਈਆਂ ਵਿਚੋਂ ਉਪਜਿਆ ਸਭਿਆਚਾਰ ਹੈ ਜੋ ਮੌਜੂਦਾ ਸਨਅਤੀ ਦੌਰ ਨਾਲ ਉੱਕਾ ਹੀ ਬੇਮੇਲ ਹੈ। ਇਹ ਸਾਡੀ ਆਰਥਿਕ ਸਮਾਜਿਕ ਤਰੱਕੀ ਦੇ ਰਾਹ ਵਿੱਚ ਰੋੜਾ ਹੈ। ਇਹ ਇਛਾਵਾਂ ਦੀ ਪੂਰਤੀ ਲਈ ਮਨੁੱਖੀ ਸਮਰਥਾਵਾਂ ਨੂੰ ਵਿਕਸਿਤ ਕਰਨ ਦੀ ਬਜਾਏ ਬੇਲੋੜੇ ਬੰਧਨ ਲਗਾ ਕੇ ਇਛਾਵਾਂ ਨੂੰ ਦਬਾਉਣ ਨੂੰ ਤਰਜੀਹ ਦਿੰਦਾ ਹੈ। ਬਿਹਤਰ ਜ਼ਿੰਦਗੀ ਲਈ ਵਿਅਕਤੀਗਤ ਅਤੇ ਸਮਾਜਿਕ ਵਿਕਾਸ ਵਿੱਚ ਅੜਿੱਕਾ ਬਨਣ ਵਾਲੇ ਇਸ ਸਭਿਆਚਾਰ ਨੂੰ ਤੇਜੀ ਨਾਲ ਤਬਦੀਲ ਕਰਨ ਦੀ ਲੋੜ ਹੈ।

ਪੱਛਮੀ ਸਭਿਆਚਾਰ ਜਾਂ ਸਭਿਆਚਾਰ ਦੇ ਵਿਸ਼ਵੀਕਰਣ ਨੂੰ ਹਊਆ ਬਣਾਕੇ ਨਿੰਦੀ ਜਾਣ ਦੀ ਬਜਾਏ ਇਨ੍ਹਾਂ ਪ੍ਰਤੀ ਸੰਤੁਲਿਤ ਪਹੁੰਚ ਅਪਣਾਕੇ ਸਾਡੇ ਸਮਾਜ ਲਈ ਲੋੜੀਂਦੀਆਂ ਤਬਦੀਲੀਆਂ ਕਰਨ ਵਿੱਚ ਇਹਨਾਂ ਦੀ ਇਤਹਾਸਕ ਮਹੱਤਤਾ ਨੂੰ ਸਮਝਣਾ ਚਾਹੀਦਾ ਹੈ। ਸਭਿਆਚਾਰਕ ਤਬਦੀਲੀਆਂ ਤੋਂ ਡਰਨ ਦੀ ਬਜਾਏ ਇਹਨਾਂ ਨੂੰ ਠੀਕ ਸੇਧ ਦਿੰਦੇ ਹੋਏ ਅਪਨਾਉਣ ਦੀ ਲੋੜ ਹੈ।

# ਸਭਿਆਚਾਰਕ ਪ੍ਰੀਵਰਤਨਾਂ ਪ੍ਰਤੀ ਸੰਤੁਲਿਤ ਪ੍ਰਤੀਕਰਮ

ਸਭਿਆਚਾਰ ਇੱਕ ਪ੍ਰੀਵਰਤਨਸ਼ੀਲ ਵਰਤਾਰਾ ਹੈ ਜੋ ਅੰਦਰੂਨੀ ਪ੍ਰਸਥਿਤੀਆਂ ਅਤੇ ਬਾਹਰੀ ਪ੍ਰਭਾਵਾਂ ਦੇ ਅਨੁਸਾਰ ਤਬਦੀਲ ਹੁੰਦਾ ਰਹਿੰਦਾ ਹੈ। ਤਕਨੀਕੀ ਵਿਕਾਸ ਦੀ ਦਰ ਦਾ ਸਭਿਆਚਾਰਕ ਪ੍ਰੀਵਰਤਨਾਂ ਦੀ ਦਰ ਤੇ ਸਿੱਧਾ ਪ੍ਰਭਾਵ ਪੈਂਦਾ ਹੈ। ਸਭਿਆਚਾਰ ਦੀ ਜੜ੍ਹਤਾ ਦੇ ਗੁਣ ਕਾਰਨ ਸਭਿਆਚਾਰਕ ਤਬਦੀਲੀਆਂ ਦਾ ਸਮਾਜ ਦੇ ਇੱਕ ਹਿੱਸੇ ਵੱਲੋਂ ਵਿਰੋਧ ਤਾਂ ਹੁੰਦਾ ਹੈ ਪਰ ਨਵੀਆਂ ਹਾਲਤਾਂ ਦੇ ਸਨਮੁੱਖ ਇਹ ਵਿਰੋਧ ਹੌਲੀ ਹੌਲੀ ਮੱਠਾ ਪੈਂਦਾ ਜਾਂਦਾ ਹੈ ਅਤੇ ਨਵੇਂ ਸਭਿਆਚਾਰਕ ਪ੍ਰਤੀਮਾਨ ਸਮਾਜ ਵਿੱਚ ਪ੍ਰਵਾਨ ਹੁੰਦੇ ਜਾਂਦੇ ਹਨ।

ਸੋ ਸਪਸ਼ਟ ਹੈ ਕਿ ਪੁਰਾਣੇ ਸਭਿਆਚਾਰ ਨੂੰ ਜੱਫਾ ਮਾਰ ਕੇ ਤਾਂ ਨਹੀਂ ਰੱਖਿਆ ਜਾ ਸਕਦਾ ਪਰ ਇਸ ਤੋਂ ਅੱਗੇ ਸਵਾਲ ਹੈ ਕਿ ਸਭਿਆਚਾਰ ਜਿਸ ਤਰ੍ਹਾਂ ਬਦਲ ਰਿਹਾ ਹੈ ਕੀ ਇਸ ਨੂੰ ਇਵੇਂ ਹੀ ਆਪ ਮੁਹਾਰੇ ਬਦਲਣ ਦਿੱਤਾ ਜਾਵੇ ਜਾਂ ਇਸ ਵਿੱਚ ਕੋਈ ਚੇਤੰਨ ਦਖ਼ਲਅੰਦਾਜੀ ਕਰ ਕੇ ਇਸ ਵਿਚੋਂ ਨਾਂਹ-ਪੱਖੀ ਅੰਸ਼ਾਂ ਦੀ ਛਾਂਟੀ ਅਤੇ ਚੰਗੇ ਪੱਖਾਂ ਨੂੰ ਮਜਬੂਤ ਕੀਤਾ ਜਾ ਸਕਦਾ ਹੈ? ਖਾਸ ਕਰ ਮੌਜੂਦਾ ਸਮੇਂ ਵਿੱਚ ਸੰਚਾਰ ਸਾਧਨਾਂ ਦੇ ਪੈਦਾਵਾਰੀ ਸਾਧਨਾਂ ਨਾਲੋਂ ਵੱਧ ਤੇਜੀ ਨਾਲ ਵਿਕਸਿਤ ਹੋ ਜਾਣ ਸਦਕਾ ਟੈਲੀਵੀਜ਼ਨ, ਇੰਟਰਨੈੱਟ ਅਤੇ ਮੋਬਾਈਲ ਆਦਿ ਰਾਹੀਂ ਸਭਿਆਚਾਰ ਨੂੰ ਵੱਧ ਪ੍ਰਭਾਵਿਤ ਕੀਤਾ ਜਾ ਰਿਹਾ ਹੈ। ਦੂਜੇ ਸ਼ਬਦਾਂ ਵਿੱਚ ਕਿਹਾ ਜਾ ਸਕਦਾ ਹੈ ਕਿ ਸਭਿਆਚਾਰਕ ਤਬਦੀਲੀ ਪੈਦਾਵਾਰੀ ਤਕਨੀਕ ਦੇ ਵਿਕਾਸ ਵਿੱਚੋਂ ਨਿਕਲਣ ਦੀ ਬਜਾਏ ਸੂਚਨਾ ਦੇ ਵਿਕਾਸ ਵਿੱਚੋਂ ਨਿਕਲ ਰਹੀ ਹੈ। ਇਸੇ ਕਰਕੇ ਸਾਡੇ ਵਰਗੇ ਦੇਸ਼ਾਂ

ਵਿੱਚ ਇਨ੍ਹਾਂ ਸਭਿਆਚਾਰਕ ਤਬਦੀਲੀਆਂ ਬਾਰੇ ਪ੍ਰਤੀਕਰਮ ਵੀ ਸਹਿਜ ਨਾ ਹੋ ਕੇ ਤਿੱਖੇ ਰੂਪ ਵਿੱਚ ਪ੍ਰਗਟ ਹੋ ਰਹੇ ਹਨ।

ਪੱਛਮੀ ਦੇਸ਼ਾਂ ਵਿੱਚ ਉਥੋਂ ਦਾ ਸਭਿਆਚਾਰ ਤਕਨੀਕੀ ਤਰੱਕੀ ਦੇ ਮਗਰ ਮਗਰ ਉਸਦੇ ਅਧਾਰ 'ਤੇ ਵਿਕਸਿਤ ਹੋਇਆ ਹੈ। ਪਰ ਸਾਡੇ ਵਰਗੇ ਤੀਜੀ ਦੁਨੀਆਂ ਦੇ ਦੇਸ਼ਾਂ ਵਿੱਚ ਮਾਮਲਾ ਉਲਟਾ ਹੋ ਗਿਆ ਹੈ, ਵਿਕਸਿਤ ਦੇਸ਼ਾਂ ਦਾ ਮਸ਼ੀਨੀ ਸਭਿਆਚਾਰ ਪਹਿਲਾਂ ਆ ਰਿਹਾ ਹੈ ਜਦ ਕਿ ਤਕਨੀਕ ਸਗੋਂ ਹੌਲੀ ਹੌਲੀ ਵਿਕਸਿਤ ਹੋ ਰਹੀ/ਬਾਹਰੋਂ ਆ ਰਹੀ ਹੈ। ਇਸਦਾ ਨਤੀਜਾ ਇਹ ਨਿਕਲਦਾ ਹੈ ਕਿ ਆਮ ਜਨਤਾ ਦੀ ਮਾਨਸਿਕਤਾ ਇਸ ਨਵੇਂ ਸਭਿਆਚਾਰ ਦੇ ਅਨੁਸਾਰੀ ਨਹੀਂ ਬਣੀ ਹੁੰਦੀ ਹੈ, ਉਸਨੂੰ ਇਹ ਵਰਤਾਰਾ ਪੱਛਮ ਦਾ 'ਸਭਿਆਚਾਰਕ ਹੱਲਾ' ਲਗਦਾ ਹੈ, ਆਪਣੀ ਸਭਿਆਚਾਰਕ ਹੋਂਦ ਖਤਮ ਹੁੰਦੀ ਜਾਪਦੀ ਹੈ। ਸਿੱਟੇ ਵਜੋਂ ਆਪਣੀ ਸਭਿਆਚਾਰਕ ਪਛਾਣ ਬਚਾਉਣ ਦੀਆਂ ਲਹਿਰਾਂ ਉਠਦੀਆਂ ਹਨ ਜੋ ਅਕਸਰ ਕੌਮੀ ਜਾਂ ਇਲਾਕਾਈ ਸ਼ਾਵਨਵਾਦ, ਧਾਰਮਿਕ ਮੂਲਵਾਦ ਜਾਂ ਬੀਤੇ ਵੱਲ ਮੋੜੇ ਦੇ ਗਲਤ ਰੁਝਾਨਾਂ ਦਾ ਸ਼ਿਕਾਰ ਹੋ ਜਾਂਦੀਆਂ ਹਨ। ਇਸੇ ਕਰਕੇ ਸਾਨੂੰ ਸਭਿਆਚਾਰ ਦੇ ਖੇਤਰ ਵਿੱਚ ਦੋ ਉਲਟ ਵਰਤਾਰੇ ਇਕੱਠੇ ਵਾਪਰ ਰਹੇ ਨਜ਼ਰ ਆਉਂਦੇ ਹਨ - ਸਭਿਆਚਾਰ ਦੇ ਵਿਸ਼ਵੀਕਰਨ ਦਾ ਅਤੇ ਸਥਾਨਿਕ ਸਭਿਆਚਾਰਕ ਪਛਾਣ ਦੀਆਂ ਲਹਿਰਾਂ ਦਾ ਵਰਤਾਰਾ।

**ਪ੍ਰਤੀਕਰਮ :**

ਉਪਰੋਕਤ ਵਰਣਨ ਕੀਤੇ ਕਾਰਣਾਂ ਸਦਕਾ ਪ੍ਰਤੀਕਰਮਾਂ ਦਾ ਮੁੱਖ ਰੁਝਾਨ ਬੀਤੇ ਵੱਲ ਮੁੜਨ ਦਾ ਹੈ। ਬੀਤੇ ਦੀਆਂ ਸਿਮਰਤੀਆਂ ਲੋਕ ਚੇਤਨਾ ਵਿੱਚ ਡੂੰਘੀ ਤਰ੍ਹਾਂ

ਧਸੀਆਂ ਹੁੰਦੀਆਂ ਹਨ, ਬੀਤੇ ਦਾ ਸਭਿਆਚਾਰ ਸਾਡੇ ਸਮੂਹਿਕ ਅਵਚੇਤਨ ਦਾ ਅੰਗ ਬਣਿਆ ਹੁੰਦਾ ਹੈ, ਇਸ ਲਈ ਇਹ ਰੁਝਾਨ ਲੋਕ ਮਾਨਸਿਕਤਾ ਨੂੰ ਸੌਖਿਆਂ ਪ੍ਰਭਾਵਿਤ ਕਰਦਾ ਹੈ। ਬੀਤੇ ਸਮੇਂ ਦਾ ਸਭਿਆਚਾਰ ਧਰਮ ਅਧਾਰਿਤ ਸਭਿਆਚਾਰ ਸੀ, ਧਰਮ ਸਭਿਆਚਾਰ ਦੇ ਹੋਰ ਅੰਸ਼ਾਂ ਨੂੰ ਆਪਣੇ ਕਲਾਵੇ ਵਿੱਚ ਹੀ ਲਈ ਰਖਦਾ ਸੀ, ਇਸ ਲਈ ਬੀਤੇ ਸਭਿਆਚਾਰ ਵੱਲ ਮੁੜਨ ਦਾ ਰੁਝਾਨ ਧਰਮ ਦਾ ਆਸਰਾ ਲੈਂਦਾ ਹੈ। ਮੌਜੂਦਾ ਦੌਰ ਵਿੱਚ ਚੱਲ ਰਹੀਆਂ ਧਾਰਮਿਕ ਮੂਲਵਾਦ ਦੀਆਂ ਸ਼ਕਤੀਸ਼ਾਲੀ ਲਹਿਰਾਂ ਪਿੱਛੇ ਇਸ ਸਭਿਆਚਾਰਕ ਰੁਝਾਨ ਦੀ ਮਾਨਸਿਕਤਾ ਕਾਰਜਸ਼ੀਲ ਹੁੰਦੀ ਹੈ। ਪਰੰਤੂ ਆਪਣੀ ਸਾਰੀ ਸ਼ਕਤੀ ਦੇ ਬਾਵਜੂਦ ਇਹ ਰੁਝਾਨ ਆ ਰਹੇ ਸਭਿਆਚਾਰਕ ਪ੍ਰਬੰਧ ਵਿੱਚ ਕੋਈ ਫੈਸਲਾਕੁੰਨ ਮਹੱਤਵ ਨਹੀਂ ਰਖਦਾ। ਕਿਸੇ ਵੀ ਦੌਰ ਦੇ ਸਭਿਆਚਾਰ ਲਈ ਬੁਨਿਆਦੀ ਢਾਂਚਾ ਉਸ ਦੌਰ ਦੇ ਪੈਦਾਵਾਰੀ ਢੰਗਾਂ ਵਿੱਚੋਂ ਉਸਰਦਾ ਹੈ। ਪੈਦਾਵਾਰ ਦੇ ਮਸ਼ੀਨੀਕਰਨ ਅਤੇ ਉਸਤੋਂ ਅੱਗੇ ਸਵੈਚਾਲੀਕਰਨ (Automation) ਸਦਕਾ ਜਦ ਨਵੇਂ ਆਰਥਿਕ - ਸਮਾਜਿਕ ਰਿਸ਼ਤੇ ਪੈਦਾ ਹੋ ਰਹੇ ਹਨ ਤਾਂ ਬੀਤੇ ਸਮੇਂ ਦਾ ਧਰਮ ਅਧਾਰਿਤ ਸਭਿਆਚਾਰ ਕਿਵੇਂ ਕਾਇਮ ਰਹਿ ਸਕਦਾ ਹੈ? ਇਸੇ ਕਰਕੇ ਧਾਰਮਿਕ ਮੂਲਵਾਦ ਆਸਰੇ ਚੱਲ ਰਹੀਆਂ ਇਸ ਰੁਝਾਨ ਦੀਆਂ ਲਹਿਰਾਂ ਕੁਝ ਸਾਲਾਂ ਬਾਅਦ ਬਿਨਾਂ ਕੋਈ ਸਿੱਟਾ ਕੱਢਿਆਂ ਖਤਮ ਹੋ ਜਾਂਦੀਆਂ ਹਨ।

ਦੂਸਰਾ ਰੁਝਾਨ ਸਮੇਂ ਤੋਂ ਅੱਗੇ ਲੰਘਣ ਦਾ ਹੈ। ਇਸ ਰੁਝਾਨ ਤਹਿਮ ਸਮਾਜਵਾਦੀ ਦੌਰ ਦਾ ਸਭਿਆਚਾਰ ਉਸਾਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਇਸਦੀ ਸਭ ਤੋਂ ਵਰਣਨਯੋਗ ਮਿਸਾਲ ਚੀਨੀ ਸਭਿਆਚਾਰਕ ਇਨਕਲਾਬ ਸੀ ਜਿਥੇ ਇਹ ਚੇਤੰਨ ਤੌਰ ਤੇ ਇੱਕ ਲਹਿਰ ਦੇ ਰੂਪ ਵਿੱਚ ਉਭਾਰਿਆ ਗਿਆ, ਜਿਥੇ

ਬੌਧਿਕ ਅਤੇ ਸਰੀਰਕ ਕੰਮ ਕਰਨ ਵਾਲਿਆਂ ਵਿਚਕਾਰ ਸਭਿਆਚਾਰਕ ਵਖਰੇਵੇਂ ਖਤਮ ਕਰਨ ਲਈ ਯਤਨ ਕੀਤੇ ਗਏ, ਜਿਥੇ ਸਭਿਆਚਾਰਕ ਕਾਇਆ ਪਲਟੀ ਨਾਲ ਨਿੱਜਵਾਦੀ ਸੋਚ ਦੀ ਜਗ੍ਹਾ ਤੇ ਸਮੂਹਿਕ ਸੋਚ ਵਾਲੀ ਮਾਨਸਿਕਤਾ ਬਣਾਉਣ ਦੀਆਂ ਕੋਸ਼ਿਸ਼ਾਂ ਕੀਤੀਆਂ ਗਈਆਂ। ਇਸੇ ਤਰ੍ਹਾਂ ਸਮਾਜਵਾਦੀ ਸਮਾਜ ਦੇ ਆਦਰਸ਼ਾਂ ਨੂੰ ਪ੍ਰਣਾਈਆਂ ਹੋਰ ਕਮਿਊਨਿਸਟ ਪਾਰਟੀਆਂ ਵੱਲੋਂ ਵੀ ਆਪਣੇ ਕਾਡਰ ‘ਤੇ ਜਾਂ ਹੋਰ ਪ੍ਰਭਾਵ ਖੇਤਰਾਂ ਉਤੇ ਇਸਨੂੰ ਲਾਗੂ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਇਹ ਰੁਝਾਨ ਹਾਂ-ਪੱਖੀ ਤਾਂ ਅਖਵਾ ਸਕਦਾ ਹੈ ਪਰੰਤੂ ਬਾਹਰਮੁਖੀ ਪਦਾਰਥਕ ਹਾਲਤਾਂ ਨਾਲ ਮੇਲ ਨਾ ਖਾਂਦਾ ਹੋਣ ਕਰਕੇ ਅਮਲ ਵਿੱਚ ਬਹੁਤ ਸੀਮਿਤ ਸਿੱਟੇ ਕੱਢਦਾ ਹੈ। ਭਾਰੂ ਪੂੰਜੀਵਾਦੀ ਸਭਿਆਚਾਰ ਫਿਰ ਇਸਨੂੰ ਤੋੜ ਦਿੰਦਾ ਹੈ। ਅਜਿਹਾ ਸਭਿਆਚਾਰ ਉਸਰਨ ਲਈ ਮਨੁੱਖਾਂ ਵਿਚਕਾਰ ਆਰਥਿਕ-ਸਮਾਜਿਕ-ਰਾਜਨੀਤਕ ਵਖਰੇਵੇਂ ਖਤਮ ਹੋ ਕੇ ਸੰਪੂਰਨ ਬਰਾਬਰਤਾ ਦੇ ਰਿਸ਼ਤੇ ਹੋਣੇ ਜਰੂਰੀ ਹਨ। ਇਹ ਵਖਰੇਵੇਂ ਖਤਮ ਹੋਣੇ ਆਪਣੇ ਆਪ ਵਿੱਚ ਬਹੁਤ ਲੰਬੀ ਪ੍ਰਕਿਰਿਆ ਹੈ ਜਿਸਦੇ ਲਈ ਤਕਨੀਕ ਅਤੇ ਪੈਦਾਵਾਰ ਦਾ ਬਹੁਤ ਉੱਚਾ ਪੱਧਰ ਲੋੜੀਂਦਾ ਹੈ, ਜਿਸ ਦੇ ਆਧਾਰ ਤੇ ਆਰਥਿਕ-ਸਮਾਜਿਕ-ਰਾਜਨੀਤਕ ਵਖਰੇਵੇਂ ਖਤਮ ਹੋਣ ਦੀ ਪ੍ਰਕਿਰਿਆ ਚਲਦੀ ਹੈ ਅਤੇ ਅਜਿਹਾ ਸਭਿਆਚਾਰ ਸਥਾਪਿਤ ਹੋਣਾ ਸੰਭਵ ਬਣਦਾ ਹੈ। ਇਸ ਸਾਰੀ ਪ੍ਰਕਿਰਿਆ ਨੂੰ ਉਲਟੇ ਪਾਸਿਓਂ ਨਹੀਂ ਚਲਾਇਆ ਜਾ ਸਕਦਾ। ਮੌਜੂਦਾ ਹਾਲਤਾਂ ਵਿੱਚ ਅਜਿਹਾ ਸਭਿਆਚਾਰ ਕੇਵਲ ਬਾਹਰੀ ਪ੍ਰਚਾਰ ਦੇ ਜੋਰ ਉਸਾਰਿਆ ਜਾਂਦਾ ਹੈ, ਇਸ ਦੀਆਂ ਜੜ੍ਹਾਂ ਚਲ ਰਹੇ ਪੈਦਾਵਾਰੀ ਪ੍ਰਬੰਧ ਵਿੱਚ ਨਹੀਂ ਹੁੰਦੀਆਂ, ਇਸ ਲਈ ਉਲਟ ਕਿਸਮ ਦਾ ਬਾਹਰੀ ਪ੍ਰਚਾਰ ਇਸਨੂੰ ਅਸਾਨੀ ਨਾਲ ਖਤਮ ਕਰ ਦਿੰਦਾ ਹੈ ਅਤੇ ਸਪਸ਼ਟ ਹੈ ਕਿ ਅੱਜ ਦੀਆਂ ਹਾਲਤਾਂ ਵਿੱਚ ਪੂੰਜੀਵਾਦੀ ਬਾਹਰੀ ਪ੍ਰਭਾਵ,

ਸਮਾਜਵਾਦੀ ਬਾਹਰੀ ਪ੍ਰਭਾਵ ਨਾਲੋਂ ਬਹੁਤ ਜਿਆਦਾ ਹੈ ਅਤੇ ਸਮਾਜ ਵਿੱਚ ਭਾਰੂ ਆਰਥਿਕ-ਸਮਾਜਿਕ ਰਿਸ਼ਤਿਆਂ ਦੇ ਅਨੁਸਾਰੀ ਵੀ।

ਸਭਿਆਚਾਰ ਪ੍ਰਤੀ ਇੱਕ ਹੋਰ ਰੁਝਾਨ ਸੰਪੂਰਨਤਾਵਾਦੀ-ਆਦਰਸ਼ਕ ਪਹੁੰਚ ਦਾ ਹੈ। ਇਹ ਪਹੁੰਚ ਅਜਿਹਾ ਸਭਿਆਚਾਰ ਉਸਾਰਨ ਦੀ ਕਲਪਨਾ ਕਰਦੀ ਹੈ ਜਿਥੇ ਸਭਿਆਚਾਰਕ ਖੇਤਰ ਵਿੱਚ ਕੁਝ ਵੀ ਗਲਤ ਨਾ ਵਾਪਰਦਾ ਹੋਵੇ, ਸਾਰੇ ਇੱਕ ਦੂਜੇ ਨੂੰ ਮਿੱਠਾ ਬੋਲਣ, ਇੱਕ ਦੂਸਰੇ ਦੀ ਮਦਦ ਕਰਨ ਨੂੰ ਤਤਪਰ ਰਹਿਣ, ਹਰ ਇੱਕ ਨੇ ਆਪਣੇ ਕਾਮ, ਕਰੋਧ, ਲੋਭ, ਮੋਹ, ਹੰਕਾਰ ਉਤੇ ਕਾਬੂ ਪਾਇਆ ਹੋਵੇ, ਕੋਈ ਕਿਸੇ ਹੋਰ ਦੀ ਚੀਜ ਪ੍ਰਾਪਤ ਕਰਨ ਦਾ ਯਤਨ ਨਾ ਕਰੇ, ਆਪਣੀ ਚੀਜ਼ ਦੂਸਰਿਆਂ ਨੂੰ ਵੰਡਣ ਨੂੰ ਤਿਆਰ ਰਹੇ, ਆਦਮੀ ਆਪਣੀ ਇੱਕ ਔਰਤ ਨਾਲ ਪਿਆਰ ਕਰੇ ਦੂਜੀਆਂ ਦਾ ਸਤਿਕਾਰ ਕਰੇ, ਖੁਸ਼ੀਆਂ ਗਮੀਆਂ ਸਾਂਝੀਆਂ ਕਰੇ ਪਰ ਕੁਝ ਵੀ ਬੇਲੋੜਾ ਨਾ ਕਰੇ ਆਦਿ ਆਦਿ। ਨਵੇਂ ਨਵੇਂ ਉਠਦਿਆਂ ਧਾਰਮਿਕ ਫਿਰਕਿਆਂ ਅਤੇ ਹੋਰ ਆਦਰਸ਼ਵਾਦੀ ਪ੍ਰਚਾਰਕਾਂ ਵਲੋਂ ਅਜਿਹੇ ਯੂਟੋਪੀਆਈ ਸਭਿਆਚਾਰਾਂ ਦੀ ਵਕਾਲਤ ਕੀਤੀ ਜਾਂਦੀ ਹੈ। ਪਹਿਲਾਂ ਵਰਣਨ ਕੀਤੇ ਗਏ ਦੋਹਵਾਂ ਸਭਿਆਚਾਰਕ ਰੁਝਾਨਾਂ ਵਿੱਚ ਵੀ ਇਸ ਪਹੁੰਚ ਦੀਆਂ ਝਲਕਾਂ ਮਿਲਦੀਆਂ ਹਨ। (ਪੰਜਾਬੀ ਸੰਦਰਭ ਵਿੱਚ ਇਸਨੂੰ ਗੁਰਬਖਸ਼ ਸਿੰਘ ਪ੍ਰੀਤਲੜੀ ਸਭਿਆਚਾਰ ਕਿਹਾ ਜਾ ਸਕਦਾ ਹੈ।) ਇਸ ਦੀ ਇੱਕ ਰੋਲ ਮਾਡਲ ਵਜੋਂ ਤਾਂ ਮਹੱਤਤਾ ਬਣਦੀ ਹੈ ਕਿ ਇਹਨਾਂ ਆਦਰਸ਼ਾਂ ਤੀਕ ਪਹੁੰਚਣ ਦੀਆਂ ਕੋਸ਼ਿਸ਼ਾਂ ਚਲਦੀਆਂ ਰਹਿੰਦੀਆਂ ਹਨ। ਹਰ ਸਭਿਆਚਾਰਕ ਲਹਿਰ ਇਸ ਤਰ੍ਹਾਂ ਦੇ ਆਦਰਸ਼ ਸਾਹਮਣੇ ਰਖਦੀ ਹੈ। ਪਰ ਸਭਿਆਚਾਰ ਤਾਂ ਇੱਕ ਗਤੀਸ਼ੀਲ ਵਰਤਾਰਾ ਹੈ ਜਿਸ ਦੀਆਂ ਆਪਣੀਆਂ ਵਿਰੋਧਤਾਈਆਂ ਹੁੰਦੀਆਂ ਹਨ। ਇੱਕ ਪਾਸੇ ਵਿਅਕਤੀ ਦੀਆਂ ਜਾਤੀ ਲੋੜਾਂ, ਇੱਛਾਵਾਂ ਹੁੰਦੀਆਂ ਹਨ, ਦੂਸਰੇ ਪਾਸੇ

ਸਮਾਜ ਦੀਆਂ ਲੋੜਾਂ, ਇੱਛਾਵਾਂ ਹੁੰਦੀਆਂ ਹਨ। **ਵਿਅਕਤੀ ਦੀਆਂ ਇਹਨਾਂ ਲੋੜਾਂ ਇੱਛਾਵਾਂ ਦੀ ਪੂਰਤੀ ਦਾ, ਸਮਾਜ ਦੀਆਂ ਲੋੜਾਂ-ਇੱਛਾਵਾਂ ਨਾਲ ਤਾਲਮੇਲ ਬਿਠਾਉਣ ਦੀ ਪ੍ਰਕਿਰਿਆ ਵਿੱਚੋਂ ਹੀ ਹਰ ਦੌਰ ਦਾ ਯਥਾਰਥਿਕ ਸਭਿਆਚਾਰ ਉਸਰਦਾ ਹੈ।** ਪਰ ਉਪਰੋਕਤ ਆਦਰਸ਼ਕ ਪਹੁੰਚ ਇਸ ਪ੍ਰਕਿਰਿਆ ਨੂੰ ਨਜ਼ਰ-ਅੰਦਾਜ਼ ਕਰਦੀ ਹੋਈ ਕੇਵਲ ਸਮਾਜ ਦੀਆਂ ਲੋੜਾਂ-ਇੱਛਾਵਾਂ ਦੇ ਨਜ਼ਰੀਏ ਤੋਂ ਸਭਿਆਚਾਰਕ ਪ੍ਰਬੰਧ ਉਸਾਰਨ ਦੀ ਮੰਗ ਕਰਦੀ ਹੈ। ਮਨੁੱਖੀ ਵਿਕਾਸ ਦੇ ਸਮੁੱਚੇ ਇਤਿਹਾਸ ਦੌਰਾਨ ਪੈਦਾ ਹੋਈਆਂ ਮਾਨਸਿਕ ਪ੍ਰਵਿਰਤੀਆਂ, ਧਾਰਨਾਵਾਂ, ਇੱਛਾਵਾਂ ਆਦਿ ਦੀ ਹਕੀਕਤ ਤੋਂ ਮੁਨਕਰ ਹੁੰਦੀ ਹੈ ਅਤੇ ਨਵੇਂ ਦੌਰ ਵਿੱਚ ਨਵੀਆਂ ਪੈਦਾ ਹੋ ਰਹੀਆਂ ਪ੍ਰਵਿਰਤੀਆਂ ਨੂੰ ਵੀ ਨਜ਼ਰਅੰਦਾਜ਼ ਕਰਦੀ ਹੈ। ਸੋ ਪਹਿਲੀ ਗੱਲ ਤਾਂ ਅਮਲ ਵਿੱਚ ਅਜਿਹਾ ਆਦਰਸ਼ਕ ਸਭਿਆਚਾਰ ਉਸਰਦਾ ਹੀ ਨਹੀਂ, ਦੂਸਰਾ ਜੋ ਕਦਰਾਂ-ਕੀਮਤਾਂ, ਵਿਵਹਾਰ, ਰੀਤੀ-ਰਿਵਾਜ਼ ਅੱਜ ਆਦਰਸ਼ਕ ਲਗਦੇ ਹਨ, ਨਵੇਂ ਦੌਰ ਵਿੱਚ ਜਰੂਰੀ ਨਹੀਂ ਉਹੀ ਆਦਰਸ਼ਕ ਮੰਨੇ ਜਾਣ।

## ਚੇਤੰਨ ਪ੍ਰਤੀਕਰਮਾਂ ਦਾ ਮਹੱਤਵ :

ਪ੍ਰੰਤੂ ਉਪਰੋਕਤ ਸਾਰੇ ਵਰਣਨ ਤੋਂ ਇਹ ਸਿੱਟਾ ਨਹੀਂ ਨਿਕਲਦਾ ਕਿ ਸਭਿਆਚਾਰ ਦਾ ਪੈਦਾਵਾਰੀ ਢੰਗਾਂ/ਪਦਾਰਥਕ ਹਾਲਤਾਂ ਨਾਲ ਮੈਕਾਨਕੀ ਸਬੰਧ ਹੁੰਦਾ ਹੈ। ਕੋਈ ਵੀ ਸਭਿਆਚਾਰ ਉਸਰਨ ਵਿੱਚ ਪਦਾਰਥਕ ਹਾਲਤਾਂ ਅਤੇ ਚੇਤੰਨ ਕੋਸ਼ਿਸ਼ਾਂ ਦੋਹਾਂ ਦਾ ਰੋਲ ਹੁੰਦਾ ਹੈ। ਲੋੜ ਇਹਨਾਂ ਦੋਹਾਂ ਦੇ ਬਣਦੇ ਮਹੱਤਵ ਅਤੇ ਸੀਮਤਾਈਆਂ ਨੂੰ ਸਹੀ ਦਰਜਾ ਦੇਣ ਦੀ ਹੈ। ਇੱਕ ਖਿੱਤੇ ਦੀਆਂ ਪਦਾਰਥਕ ਹਾਲਤਾਂ ਉਥੋਂ ਦੇ ਸਭਿਆਚਾਰਕ ਵਰਤਾਰੇ ਦਾ ਇੱਕ ਦਾਇਰਾ ਨਿਸਚਿਤ ਕਰਦੀਆਂ ਹਨ। ਜਿਸ ਤਰ੍ਹਾਂ ਪਹਿਲਾਂ ਕਿਹਾ ਗਿਆ ਹੈ ਪਦਾਰਥਕ ਹਾਲਤਾਂ/ਪੈਦਾਵਾਰੀ ਢੰਗਾਂ

ਦੁਆਰਾ ਨਿਸਚਿਤ ਕੀਤੇ ਦਾਇਰੇ ਵਿੱਚੋਂ ਬਾਹਰ ਜਾਕੇ, ਇਹਨਾਂ ਹਾਲਤਾਂ ਨਾਲ ਬੇਮੇਲ ਕੋਈ ਇੱਛਿਤ ਸਭਿਆਚਾਰ ਤਾਂ ਉਸ ਖਿੱਤੇ ਵਿੱਚ ਨਹੀਂ ਉਸਾਰਿਆ ਜਾ ਸਕਦਾ ਪ੍ਰੰਤੂ ਚੇਤੰਨ ਕੋਸ਼ਿਸ਼ਾਂ ਨਾਲ ਉਸ ਸੰਭਵ ਸਭਿਆਚਾਰ ਵਿੱਚੋਂ ਕੁਝ ਪੱਖਾਂ ਨੂੰ ਦਬਾਇਆ, ਕੁਝ ਨੂੰ ਖਤਮ ਕੀਤਾ ਜਾ ਸਕਦਾ ਹੈ ਅਤੇ ਕੁਝ ਹੋਰ ਨੂੰ ਉਭਾਰਿਆ ਜਾ ਸਕਦਾ ਹੈ ਯਾਨੀ ਪਦਾਰਥਕ ਹਾਲਤਾਂ ਨਾਲ ਮੇਲ ਖਾਂਦਾ ਇੱਛਿਤ ਸਭਿਆਚਾਰਕ ਉਸਾਰਿਆ ਜਾ ਸਕਦਾ ਹੈ।ਜਿਵੇਂ ਇੱਕ ਜਲਵਾਯੂ ਵਿੱਚ ਦੂਸਰੀ ਜਲਵਾਯੂ ਵਾਲੀਆਂ ਫਸਲਾਂ ਨੂੰ ਤਾਂ ਨਹੀਂ ਉਗਾਇਆ ਜਾ ਸਕਦਾ ਪ੍ਰੰਤੂ ਫਸਲਾਂ ਦਾ ਜੋ ਦਾਇਰਾ ਉਸ ਜਲਵਾਯੂ ਨੇ ਨਿਸਚਿਤ ਕਰ ਦਿੱਤਾ ਉਸ ਵਿੱਚੋਂ ਕਿਹੜੀਆਂ ਨੂੰ ਉਗਾਉਣਾ ਫਾਇਦੇਮੰਦ ਹੈ ਅਤੇ ਕਿਹੜੇ ਪੌਦਿਆਂ ਨੂੰ ਨਸ਼ਟ ਕਰਨਾ ਹੈ ਇਹ ਚੇਤੰਨ ਚੋਣ ਤੇ ਨਿਰਭਰ ਕਰਦਾ ਹੈ।

ਉਦਾਹਰਨ ਵਜੋਂ ਮਸ਼ੀਨ ਮਨੁੱਖ ਦੀ ਕੁਦਰਤ ਉਤੇ ਸਰਦਾਰੀ ਸੰਭਵ ਬਣਾਉਂਦੀ ਹੈ ਸੋ ਉਹ ਪ੍ਰਕਿਰਤੀ ਤੋਂ ਡਰਨ ਵਾਲਾ, ਪ੍ਰਕਿਰਤੀ ਦੀ ਪੂਜਾ ਕਰਨ ਵਾਲਾ ਸਭਿਆਚਾਰ ਤਾਂ ਨਹੀਂ ਰਹਿਣ ਦੇਵੇਗੀ ਪਰ ਜਦ ਮਸ਼ੀਨ ਕੇਵਲ ਖਪਤ ਕਲਚਰ ਪੈਦਾ ਕਰਕੇ ਕੁਦਰਤ ਦਾ ਅੰਨ੍ਹੇਵਾਹ ਸ਼ੋਸ਼ਣ ਕਰਦੀ ਹੈ ਤਾਂ ਸਾਨੂੰ ਚੇਤੰਨ ਤੌਰ ਤੇ ਖਪਤ ਕਲਚਰ ਨੂੰ ਲਗਾਮ ਦੇਣ ਵਾਲਾ ਸੰਤੁਲਿਤ ਕਲਚਰ ਉਸਾਰਨ ਦੀ ਲੋੜ ਪੈਂਦੀ ਹੈ। ਸੋ ਚੇਤੰਨ ਚੋਣ ਕੁਦਰਤੀ ਸਾਧਨਾਂ ਦੀ ਦੁਰਵਰਤੋਂ ਅਤੇ ਸੰਤੁਲਿਤ ਵਰਤੋਂ ਵਿੱਚ ਹੈ ਨਾ ਕਿ ਕੁਦਰਤੀ ਸ਼ਕਤੀਆਂ ਉੱਤੇ ਕਾਬੂ ਪਾਉਣਾ ਛੱਡ ਕੇ ਉਸਦੇ ਅਧੀਨ ਹੋ ਜਾਣ ਵਿੱਚ ਹੈ।

ਜੇ ਰੋਜ਼ਾਨਾ ਆਮ ਜੀਵਨ ਵਿੱਚੋਂ ਉਦਾਹਰਣ ਲਈਏ ਤਾਂ ਅਸੀਂ ਵੇਖ ਸਕਦੇ ਹਾਂ ਕਿ ਮਸ਼ੀਨਰੀ ‘ਤੇ ਕੰਮ ਕਰਦੇ ਸਮੇਂ ਤੇੜ ਚਾਦਰ ਬੰਨ੍ਹ ਕੇ ਕੰਮ ਨਹੀਂ ਕੀਤਾ ਜਾ

ਸਕਦਾ ਸੋ ਤਕਨੀਕੀ ਯੁੱਗ ਸਦਕਾ ਮਸ਼ੀਨ ਤੇ ਕੰਮ ਕਰਦੇ ਸਮੇਂ ਅਤੇ ਆਵਾਜਾਈ ਦੇ ਸਾਧਨਾਂ ਦੀ ਵਰਤੋਂ ਕਰਦੇ ਸਮੇਂ ਪੈਂਟ/ਪਜਾਮੇ ਨੇ ਚਾਦਰੇ ਦੀ ਜਗ੍ਹਾ ਲੈਣੀ ਹੀ ਸੀ ਪਰ ਜਦ ਘਰ ਅਰਾਮ ਨਾਲ ਬੈਠਣ ਸਮੇਂ ਵੀ ਚਾਦਰਾ ਨਹੀਂ ਬੰਨ੍ਹਿਆ ਜਾਂਦਾ ਜਦ ਕਿ ਇਹ ਇੱਕ Casual wear ਵਜੋਂ ਸਾਡੇ ਗਰਮ ਵਾਤਾਵਰਣ ਦੇ ਬਿਲਕੁਲ ਅਨੁਸਾਰੀ ਹੈ ਤਾਂ ਸਪਸ਼ਟ ਹੈ ਕਿ ਚਾਦਰਾ ਪਛੜੇਪਣ ਜਾਂ ਉਜੱਡਪੁਣੇ ਦਾ ਚਿੰਨ੍ਹ ਬਣਾ ਦਿੱਤਾ ਗਿਆ ਹੈ ਜੋ ਕਿ ਗਲਤ ਹੈ। ਇਥੇ ਚੇਤੰਨ ਸਭਿਆਚਾਰਕ ਪ੍ਰਤੀਕਰਮ ਦੀ ਲੋੜ ਬਣਦੀ ਹੈ। ਇਸੇ ਤਰ੍ਹਾਂ ਹਰ ਮੌਸਮ ਵਿੱਚ ਬੂਟ ਜੁਰਾਬਾਂ ਪਾਉਣ ਨੂੰ ਠੀਕ ਪੋਸ਼ਾਕ ਦਾ ਹਿੱਸਾ ਮੰਨਣਾ ਸਾਡੀਆਂ ਸਥਾਨਿਕ ਹਾਲਤਾਂ ਨਾਲ ਬੇਮੇਲ ਬਾਹਰੋਂ ਆਰੋਪਿਤ ਸਭਿਆਚਾਰਕ ਵਰਤਾਰਾ ਹੈ।

ਇਸ ਤਰ੍ਹਾਂ ਦੇ ਸੈਂਕੜੇ ਮਸਲੇ ਗਿਣਾਏ ਜਾ ਸਕਦੇ ਹਨ ਜਿਥੇ ਚੇਤੰਨ ਪ੍ਰਤੀਕਰਮ ਹੋਣੇ ਬਣਦੇ ਹਨ। ਬਾਹਰੀ ਸਭਿਆਚਾਰਕ ਆਰੋਪਣ ਦਾ ਜੋ ਵਰਤਾਰਾ ਸਾਡੇ ਸਮਾਜ ਵਿੱਚ ਵਾਪਰ ਰਿਹਾ ਹੈ ਇਸ ਵਿੱਚ ਚੇਤੰਨ ਪ੍ਰਤੀਕਰਮਾਂ ਦੀ ਸਾਰਥਿਕਤਾ ਹੋਰ ਵੀ ਵਧ ਜਾਂਦੀ ਹੈ ਕਿਉਂਕਿ ਜੋ ਸਭਿਆਚਾਰਕ ਪ੍ਰਤੀਮਾਨ ਸਾਡੇ ਆ ਰਹੇ ਹਨ ਅਸੀਂ ਇਹਨਾਂ ਦੇ ਨਫ਼ੇ ਨੁਕਸਾਨ ਬਾਰੇ ਵਿਕਸਿਤ ਦੇਸ਼ਾਂ ਦੇ ਤਜਰਬੇ ਤੋਂ ਅਗਾਊਂ ਜਾਣ ਸਕਦੇ ਹਾਂ ਅਤੇ ਲੋੜੀਂਦੇ ਸੰਭਵ ਕਦਮ ਚੁੱਕ ਸਕਦੇ ਹਾਂ।

**ਨਵੇਂ ਵਿਸ਼ਵ-ਸਭਿਆਚਾਰ ਪ੍ਰਤੀ ਸਾਰਥਿਕ ਪ੍ਰਤੀਕਰਮ :**

ਨਵੀਆਂ ਸਵੈਚਾਲਿਤ ਖੋਜਾਂ ਦੇ ਸਿੱਟੇ ਵਜੋਂ ਪਨਪ ਰਹੇ ਨਵੇਂ ਵਿਸ਼ਵ ਪੱਧਰੀ ਸਭਿਆਚਾਰਕ ਵਰਤਾਰੇ ਨੂੰ ਰੋਕਣਾ ਨਾ ਤਾਂ ਸੰਭਵ ਹੈ ਅਤੇ ਨਾ ਹੀ ਜਾਇਜ਼, ਪ੍ਰੰਤੂ ਵਿਸ਼ਵ ਸਭਿਆਚਾਰ ਦੇ ਨਾਮ ਉਤੇ ਜੋ ਸਭਿਆਚਾਰ ਸਾਡੇ ਅਤੇ ਹੋਰਨਾਂ ਖਿੱਤਿਆਂ

ਉਤੇ ਆਰੋਪਿਤ ਹੋ ਰਿਹਾ ਹੈ ਅਸਲ ਵਿੱਚ ਕੇਵਲ ਅਮਰੀਕਨ ਕਦਰਾਂ ਕੀਮਤਾਂ ਵਾਲਾ ਸਭਿਆਚਾਰ ਹੈ। ਇਹ ਨਵੀਆਂ ਤਕਨੀਕੀ ਪਦਾਰਥਕ ਹਾਲਤਾਂ ਵਿੱਚੋਂ ਉਪਜਿਆ ਕੇਵਲ ਇੱਕ ਰੂਪ ਹੈ ਪਰ ਇਹ ਸਾਡੇ ਅੱਗੇ ਇੱਕੋ ਇੱਕ ਸੰਭਵ ਰੂਪ ਵਜੋਂ ਪੇਸ਼ ਹੋ ਰਿਹਾ ਹੈ। ਅਸਲ ਵਿਸ਼ਵ ਸਭਿਆਚਾਰ ਹਰ ਸਭਿਆਚਾਰ ਦੇ ਉਹਨਾਂ ਅੰਸ਼ਾਂ ਦੇ ਸੁਮੇਲ ਵਿੱਚੋਂ ਨਿਕਲੇਗਾ ਜਿਹੜੇ ਅੰਸ਼ ਨਵੇਂ ਤਕਨੀਕੀ ਯੁੱਗ ਦੇ ਅਨੁਸਾਰੀ ਹੋਣਗੇ।

ਆਰਥਿਕ, ਸਮਾਜਿਕ ਜਾਂ ਰਾਜਨੀਤਕ ਪੱਖ ਤੋਂ ਨਵੇਂ ਤਕਨੀਕੀ ਯੁੱਗ ਦੇ ਅਨੁਸਾਰੀ ਹੋਣ ਦਾ ਅਰਥ ਪੂੰਜੀਵਾਦੀ ਪ੍ਰਬੰਧ ਖੜਾ ਕਰਨਾ ਨਹੀਂ ਹੈ। ਅਜੋਕੇ ਤਕਨੀਕੀ ਯੁੱਗ ਵਿੱਚ ਪੈਦਾਵਾਰ ਦੇ ਢੰਗ, ਪੈਦਾਵਾਰ ਦੀ ਵੰਡ ਅਤੇ ਪੈਦਾਵਾਰੀ ਰਿਸ਼ਤਿਆਂ ਦਾ ਇੱਕ ਪੈਟਰਨ ਪੂੰਜੀਵਾਦੀ ਪੈਟਰਨ ਹੈ। ਪਰ ਨਵੀਂ ਤਕਨੀਕ ਦੇ ਅਨੁਸਾਰੀ ਪੈਦਾਵਾਰੀ ਢੰਗ, ਪੈਦਾਵਾਰੀ ਵੰਡ ਅਤੇ ਪੈਦਾਵਾਰੀ ਰਿਸ਼ਤਿਆਂ ਦੇ ਹੋਰ ਪੈਟਰਨ ਵੀ ਹੋ ਸਕਦੇ ਹਨ। ਸੋ ਜੋ ਵਿਸ਼ਵ ਪੱਧਰੀ ਸਭਿਆਚਾਰ ਉਸਰਨਾ ਹੈ ਉਹ ਨਵੀਂ ਤਕਨਾਲੋਜੀ ਦੇ ਯੁੱਗ ਦੇ ਅਨੁਸਾਰੀ ਹੋਵੇਗਾ ਨਾ ਕਿ ਕੇਵਲ ਪੂੰਜੀਵਾਦੀ ਪ੍ਰਬੰਧ ਦੇ ਅਨੁਸਾਰੀ ਹੋਵੇਗਾ। ਹਾਂ ਇਹ ਜਰੂਰ ਹੈ ਕਿ ਨਵੀਂ ਤਕਨਾਲੋਜੀ ਦੇ ਯੁੱਗ ਵਿੱਚ ਖੇਤੀ ਪ੍ਰਧਾਨ ਦੌਰ ਦਾ ਸਭਿਆਚਾਰ, ਚਰਵਾਹਿਆਂ ਦਾ ਸਭਿਆਚਾਰ, ਸ਼ਿਕਾਰੀਆਂ ਦਾ ਸਭਿਆਚਾਰ ਕਾਇਮ ਨਹੀਂ ਰਹਿ ਸਕਦਾ। ਨਵੇਂ ਵਿਸ਼ਵ ਸਭਿਆਚਾਰ ਵਿੱਚ ਪਿਛਲੇਰੇ ਦੌਰਾਂ ਦੇ ਜੋ ਵੀ ਸਭਿਆਚਾਰਕ ਅੰਸ਼ ਸ਼ਾਮਲ ਹੋਣਗੇ ਉਹ ਰੂਪਾਂਤਰਿਤ ਸ਼ਕਲ ਵਿੱਚ ਹੀ ਸ਼ਾਮਲ ਹੋ ਸਕਣਗੇ। ਜੇ ਜਿੰਦਗੀ ਦੀ ਰਫ਼ਤਾਰ ਤੇਜ ਹੋਈ ਹੈ ਤਾਂ ਸੰਗੀਤ ਵੀ ਤੇਜ ਹੋਵੇਗਾ, ਨਾਚ ਵੀ ਤੇਜ ਹੋਵੇਗਾ, ਖੇਡਾਂ ਵੀ ਤੇਜ ਰਫ਼ਤਾਰ ਹੋਣਗੀਆਂ। ਹੀਰ ਦੀਆਂ ਹੇਕਾਂ ਬਲਦਾਂ ਮਗਰ ਹੀ ਚਲਦਿਆਂ ਲੱਗ ਸਕਦੀਆਂ ਹਨ,

ਟਰੈਕਟਰ ‘ਤੇ ਫਿੱਟ ਕੀਤੀ ਟੇਪ ਰਿਕਾਰਡਰ ਤਾਂ ਮਿਸ ਪੂਜਾ ਹੀ ਗਾਵੇਗੀ। ਜੇ ਗਿੱਧਾ, ਭੰਗੜਾ ਡਿਸਕੋ ਦਾ ਮੁਕਾਬਲਾ ਕਰਦੇ ਹੋਏ ਨਵੇਂ ਸਭਿਆਚਾਰ ਵਿੱਚ ਮਾਣਯੋਗ ਥਾਂ ਬਣਾਈ ਬੈਠੇ ਹਨ ਤਾਂ ਕਾਰਨ ਇਹੀ ਹੈ ਕਿ ਆਪਣੇ ਨਵੇਂ ਰੂਪ ਵਿੱਚ ਇਹ ਤਕਨੀਕੀ ਯੁੱਗ ਦੀ ਮਾਨਸਿਕਤਾ ਦੇ ਅਨੁਸਾਰੀ ਹਨ। ਹੋਰ ਤਾਂ ਹੋਰ ਆਧੁਨਿਕ ਖੇਡ ਕ੍ਰਿਕਟ ਨੂੰ ਵੀ ਟੈਸਟ ਮੈਚਾਂ ਦੀ ਲਮਕਾ ਲਮਕਾਈ ਛੱਡ ਕੇ ‘ਵਨ-ਡੇ‘ ਹੋਣਾ ਪੈ ਰਿਹਾ ਹੈ।

ਕੋਈ ਵੀ ਸਭਿਆਚਾਰ ਅੰਤਮ ਸਭਿਆਚਾਰ ਨਹੀਂ ਹੁੰਦਾ ਅਤੇ ਨਾ ਹੀ ਕੋਈ ਸਭਿਆਚਾਰ ਸੰਪੂਰਨ ਤੌਰ ਤੇ ਆਦਰਸ਼ਕ ਹੁੰਦਾ ਹੈ। ਵਿਸੰਗਤੀਆਂ ਤੋਂ ਰਹਿਤ ਕੋਈ ਮਸ਼ੀਨੀ ਜ਼ਾਬਤਾ ਹੀ ਹੋ ਸਕਦਾ ਹੈ ਮਨੁੱਖੀ ਸਭਿਆਚਾਰ ਨਹੀਂ। ਸਮੁੱਚੇ ਸਭਿਆਚਾਰ ਨੂੰ ਜੀਵਨ ਵਿੱਚ ਨਹੀਂ ਸਾਂਭਿਆ ਜਾ ਸਕਦਾ, ਸਿਰਫ਼ ਇਹੀ ਕੀਤਾ ਜਾ ਸਕਦਾ ਹੈ ਅਤੇ ਇਹੀ ਕਰਨਾ ਚਾਹੀਦਾ ਹੈ ਕਿ ਹੁਣ ਤੱਕ ਦੇ ਸਭਿਆਚਾਰਕ ਵਿਕਾਸ ਵਿੱਚੋਂ ਕਮਾਏ ਗਏ ਚੰਗੇ ਪੱਖਾਂ ਨੂੰ ਨਵੀਆਂ ਹਾਲਤਾਂ, ਭਾਵ ਨਵੀਆਂ ਤਕਨੀਕੀ ਹਾਲਤਾਂ, ਦੇ ਅਨੁਸਾਰੀ ਬਣਾ ਕੇ ਅੱਗੇ ਲਿਜਾਇਆ ਜਾਵੇ ਅਤੇ ਆ ਰਹੇ ਸਭਿਅਚਾਰ ਦੇ ਮਾੜੇ ਪੱਖਾਂ ਨੂੰ ਦਬਾਇਆ ਜਾਵੇ। ਤਕਨੀਕ ਦੇ ਅਨੁਸਾਰੀ ਹੋਣ ਦਾ ਅਰਥ ਤਕਨੀਕ ਦਾ ਗੁਲਾਮ ਹੋਣਾ ਨਹੀਂ ਹੈ। **ਮਨੁੱਖੀ ਸਭਿਆਚਾਰਕ ਵਿਕਾਸ ਦਾ ਠੀਕ ਰਾਹ ਮਨੁੱਖ ਦੀ ਕੁਦਰਤ ਉਤੇ ਸਰਦਾਰੀ ਤੋਂ ਤਕਨੀਕ ਉਤੇ ਸਰਦਾਰੀ ਵਾਲਾ ਹੋਣਾ ਚਾਹੀਦਾ ਹੈ ਨਾ ਕਿ ਕੁਦਰਤ ਦੀ ਗੁਲਾਮੀ ਤੋਂ ਤਕਨੀਕ ਦੀ ਗੁਲਾਮੀ ਵੱਲ।**

**ਵਿਸ਼ਵ ਸਭਿਆਚਾਰ ਬਨਾਮ ਸਥਾਨਿਕ ਸਭਿਆਚਾਰ :**

ਜੇ ਆਧੁਨਿਕ ਤਕਨੀਕ ਨੇ ਇੱਕ ਵਿਸ਼ਵ ਸਭਿਆਚਾਰ ਲਈ ਹਾਲਤਾਂ ਦੀ ਸਿਰਜਣਾ ਕਰਨੀ ਹੈ ਤਾਂ ਕਿਸੇ ਖਿੱਤੇ ਦੇ ਇਤਿਹਾਸ, ਭੂਗੋਲ ਨੇ ਉਸ ਵਿਸ਼ਵ ਸਭਿਆਚਾਰ ਦਾ ਸਥਾਨਿਕ ਰੂਪ ਬਣਾਉਣਾ ਹੈ।ਆਧੁਨਿਕ ਤਕਨੀਕ ਨਾਲ ਬੇਮੇਲ ਕੋਈ ਸਥਾਨਿਕ ਸਭਿਆਚਾਰ ਕਾਇਮ ਨਹੀਂ ਰਹਿ ਸਕਦਾ ਅਤੇ ਇਤਿਹਾਸਕ ਭੂਗੋਲਿਕ ਹਾਲਤਾਂ ਨੂੰ ਨਜ਼ਰਅੰਦਾਜ਼ ਕਰਦਾ ਕੋਈ ਵਿਸ਼ਵ ਸਭਿਆਚਾਰ ਲੋਕ ਮਾਨਸਿਕਤਾ ਦਾ ਅੰਗ ਨਹੀਂ ਬਣ ਸਕਦਾ। ਇਹਨਾਂ ਤੱਥਾਂ ਦੇ ਉਲਟ ਜਾਂਦਾ ਕੋਈ ਵੀ ਸਭਿਆਚਾਰਕ ਕਾਰਜ ਜਾਂ ਤਾਂ ਕੇਵਲ ਭਾਵੁਕ ਪ੍ਰਤੀਕਰਮ ਹੋਵੇਗਾ ਜਾਂ ਪਿੱਛਲੱਗੂ ਗੁਲਾਮ ਮਾਨਸਿਕਤਾ ਦੀ ਨਿਸ਼ਾਨੀ।

ਪਸ਼ੂ ਕੁਦਰਤ ਵੱਲੋਂ ਸਿਰਜੇ ਚੌਗਿਰਦੇ ਅਨੁਸਾਰ ਹੀ ਪ੍ਰਤੀਕਰਮ ਕਰਦੇ ਹਨ ਜਦ ਕਿ ਮਨੁੱਖ ਕੁਦਰਤ ਵੱਲੋਂ ਸਿਰਜੇ ਚੌਗਿਰਦੇ ਦੀਆਂ ਸੀਮਾਵਾਂ ਤੋਂ ਤਾਂ ਪਾਰ ਚਲਾ ਗਿਆ ਹੈ ਪਰ ਖੁਦ ਵੱਲੋਂ ਸਿਰਜੇ ਚੌਗਿਰਦੇ (ਆਰਥਿਕ-ਸਮਾਜਿਕ-ਸਭਿਆਚਾਰਕ-ਰਾਜਨੀਤਕ ਪ੍ਰਬੰਧ) ਦਾ ਗੁਲਾਮ ਬਣਿਆ ਹੋਇਆ ਹੈ ਅਤੇ ਇਸਦੇ ਪ੍ਰਤੀਕਰਮ ਇਸ ਖੁਦ ਸਿਰਜੇ ਚੌਗਿਰਦੇ ਦੁਆਰਾ ਬਣੀ ਮਾਨਸਿਕਤਾ ਦੇ ਅਨੁਸਾਰੀ ਹੀ ਹੁੰਦੇ ਹਨ। ਅਗਲਾ ਪੜਾਅ ਇਸ ਖ਼ੁਦ ਸਿਰਜੇ ਚੌਗਿਰਦੇ ਤੋਂ ਪਾਰ ਜਾਣ ਦਾ ਹੈ। ਮਨੁੱਖ ਕੁਦਰਤੀ ਚੌਗਿਰਦੇ ਨੂੰ, ਕੁਦਰਤੀ ਨਿਯਮਾਂ ਨੂੰ ਸਮਝ ਕੇ ਅਤੇ ਵਰਤ ਕੇ ਹੀ ਬਦਲ ਸਕਿਆ ਹੈ; ਸੋ ਸਭਿਆਚਾਰਕ ਚੌਗਿਰਦੇ ਨੂੰ ਵੀ ਬਦਲਣ ਦੀਆਂ ਚੇਤੰਨ ਕੋਸ਼ਿਸ਼ਾਂ ਨੂੰ ਤਦ ਹੀ ਫਲ ਲੱਗੇਗਾ ਜੇ ਉਹ ਸਭਿਆਚਾਰਕ ਪ੍ਰੀਵਰਤਨ ਦੇ ਅੰਦਰੂਨੀ ਅਤੇ ਬਾਹਰੀ ਨਿਯਮਾਂ ਨੂੰ ਸਮਝ ਕੇ, ਉਹਨਾਂ ਨਿਯਮਾਂ ਦੀ ਵਰਤੋਂ ਕਰੇਗਾ, ਅੰਦਰੂਨੀ ਅਤੇ ਬਾਹਰੀ ਹਾਲਤਾਂ ਕੰਟਰੋਲ ਕਰੇਗਾ। ਇੱਛਿਤ ਸਭਿਆਚਾਰ ਸਿਰਜਣ ਲਈ

ਚੇਤੰਨ ਕੋਸ਼ਿਸ਼ਾਂ ਦਾ ਰਸਤਾ ਇਹਨਾਂ ਨਿਯਮਾਂ ਰਾਹੀਂ ਹੀ ਲੰਘਦਾ ਹੈ, ਨਾ ਕਿ ਭਾਵੁਕ ਪ੍ਰਤੀਕਰਮਾਂ ਵਿਚੋਂ।

# ਕਿਤਾਬਾਂ ਹੀ ਮਨੁੱਖੀ ਮਨਾਂ ਦੇ ਹਨੇਰੇ ਦੂਰ ਕਰਦੀਆਂ ਹਨ

ਕਿਤਾਬਾਂ ਨੇ ਮਨੁੱਖ ਨੂੰ ਬਹੁਤ ਸਵਾਲਾਂ ਦੇ ਜਵਾਬ ਦਿੱਤੇ ਹਨ, ਕਿਤਾਬਾਂ ਨੇ ਬਹੁਤ ਸਾਰੇ ਸਵਾਲ ਖੜ੍ਹੇ ਕੀਤੇ ਹਨ। ਹੁਣ ਇੱਕ ਸਵਾਲ ਕਿਤਾਬ ਬਾਰੇ ਵੀ ਉਠ ਰਿਹਾ ਹੈ ਕਿ ਕਿਤਾਬਾਂ ਨੇ ਮਨੁੱਖੀ ਸਭਿਅਤਾ ਨੂੰ ਬੁਲੰਦੀਆਂ ’ਤੇ ਪਹੁੰਚਾਇਆ, ਕੀ ਸਭਿਅਤਾ ਦੀ ਹੋਰ ਤਰੱਕੀ ਕਿਤਾਬਾਂ ਨੂੰ ਵਾਧੂ ਕਰ ਦੇਵੇਗੀ? ਕੀ ਨਵੀਆਂ ਤਕਨੀਕਾਂ ਜਿਵੇਂ ਟੈਲੀਵੀਜ਼ਨ, ਕੰਪਿਊਟਰ, ਇੰਟਰਨੈੱਟ ਨਾਲ ਕਿਤਾਬ ਖਤਮ ਹੋਣ ਵੱਲ ਵਧ ਰਹੀ ਹੈ। ਆਮ ਆਦਮੀ ਅਕਸਰ ਇਉਂ ਹੀ ਸੋਚਦਾ ਹੈ। ਇਸਦਾ ਜਵਾਬ ਨਾਂਹ ਵਿੱਚ ਹੈ ਕਿਉਂਕਿ ਕਿਤਾਬ ਤਾਂ ਗਿਆਨ ਦਾ ਉਹ ਆਧਾਰ ਹੈ ਜਿਸ ਉਪਰ ਇਹ ਸਾਰੀਆਂ ਨਵੀਆਂ ਤਕਨੀਕਾਂ ਉਸਰੀਆਂ ਹਨ। ਆਧਾਰ ਖਤਮ ਹੋ ਗਿਆ ਤਾਂ ਉਪਰਲੀ ਇਮਾਰਤ ਖੜ੍ਹੀ ਹੀ ਨਹੀਂ ਰਹਿ ਸਕਦੀ। ਅਸਲ ਵਿੱਚ ਅੱਜ ਤਾਂ ਕਿਤਾਬਾਂ ਪਹਿਲਾਂ ਨਾਲੋਂ ਕਿਤੇ ਵੱਧ ਗਿਣਤੀ ਵਿੱਚ ਛਪ ਰਹੀਆਂ ਹਨ। ਹਾਂ, ਕਿਤਾਬ ਆਪਣਾ ਰੂਪ ਬਦਲਦੀ ਰਹੀ ਹੈ ਅਤੇ ਹੁਣ ਵੀ ਬਦਲ ਰਹੀ ਹੈ - ਇਸਦੇ ਲਈ ਦਰਖਤਾਂ ਦੇ ਪੱਤਿਆਂ ਤੋਂ ਜਾਨਵਰਾਂ ਦੀ ਚਮੜੀ ਤੱਕ ਵਰਤੀ ਜਾਂਦੀ ਰਹੀ, ਫਿਰ ਕਾਗਜ ਨੇ ਇਸਨੂੰ ਮੌਜੂਦਾ ਜਾਣਿਆ ਪਛਾਣਿਆ ਰੂਪ ਦਿੱਤਾ ਅਤੇ ਹੁਣ ਇਹ ਈ-ਬੁੱਕ ਬਣ ਰਹੀ ਹੈ। ਖੰਭਾਂ ਦੀ ਕਲਮ ਤੋਂ ਲੈ ਕੇ ਛਾਪਾਖਾਨਾ ਅਤੇ ਫਿਰ ਕੰਪਿਊਟਰ ਇਸਦੇ ਰੂਪ ਨੂੰ ਸੁਆਰਦੇ ਸ਼ਿੰਗਾਰਦੇ ਜਾ ਰਹੇ ਹਨ। ਇਸਦੇ ਨਾਲ ਨਾਲ ਕਿਤਾਬ ਵੀ ਮਨੁੱਖ ਨੂੰ ਬਦਲਦੀ ਰਹੀ ਹੈ। ਪ੍ਰਚੀਨ ਮਨੁੱਖ ਤੋਂ ਆਧੁਨਿਕ ਮਨੁੱਖ ਵੱਲ ਤਬਦੀਲੀ ਵਿੱਚ ਕਿਤਾਬ ਦਾ ਵੱਡਾ ਰੋਲ ਹੈ।

ਮਨੁੱਖ ਦੀਆਂ ਪਹਿਲੀਆਂ ਪੀੜ੍ਹੀਆਂ ਆਪਣੇ ਅਨੁਭਵ ਅਤੇ ਤਜਰਬੇ ਕਿਤਾਬਾਂ ਵਿੱਚ ਜਮਾਂ ਕਰਦੀਆਂ ਹਨ, ਅਗਲੀਆਂ ਪੀੜ੍ਹੀਆਂ ਇਨ੍ਹਾਂ ਖਜ਼ਾਨਿਆਂ ਨੂੰ ਵਰਤਦੀਆਂ ਹਨ ਅਤੇ ਹੋਰ ਜਮਾਂ ਕਰਦੀਆਂ ਜਾਂਦੀਆਂ ਹਨ। ਕੋਈ ਵਿਅਕਤੀ ਜਦ ਆਪਣੇ ਵਿਚਾਰ ਬੋਲ ਕੇ ਦੂਸਰੇ ਵਿਅਕਤੀਆਂ ਅੱਗੇ ਪੇਸ਼ ਕਰਦਾ ਹੈ ਤਾਂ ਉਹ ਵਿਚਾਰ ਕੇਵਲ ਉਨ੍ਹਾਂ ਚੰਦ ਬੰਦਿਆਂ ਤੱਕ ਹੀ ਜਾਂਦੇ ਹਨ ਜੋ ਉਸ ਵਕਤ ਉਸਨੂੰ ਸੁਣ ਰਹੇ ਹੁੰਦੇ ਹਨ। ਸੋ ਬੋਲ ਕੇ ਪੇਸ਼ ਕੀਤੇ ਜਾਂਦੇ ਵਿਚਾਰ ਇੱਕ ਵਿਸ਼ੇਸ ਸਮੇਂ ਅਤੇ ਸਥਾਨ ਤੀਕ ਸੀਮਤ ਰਹਿੰਦੇ ਹਨ ਉਸਤੋਂ ਅੱਗੇ ਹੋਰ ਲੋਕਾਂ ਰਾਹੀਂ ਅਸਿੱਧੇ ਰੂਪ ਵਿੱਚ ਹੀ ਜਾਂਦੇ ਹਨ। ਪਰ ਜੋ ਵਿਚਾਰ ਕਿਤਾਬਾਂ ਵਿੱਚ ਲਿਖੇ ਜਾਂਦੇ ਹਨ ਉਹ ਸਮੇਂ ਅਤੇ ਸਥਾਨ ਦੀਆਂ ਸੀਮਾਵਾਂ ਵਿਚੋਂ ਨਿਕਲਕੇ ਹਰ ਯੁੱਗ ਅਤੇ ਹਰ ਕੌਮ ਦੇ ਲੋਕਾਂ ਤੱਕ ਪਹੁੰਚ ਸਕਣ ਦੇ ਕਾਬਲ ਹੋ ਜਾਂਦੇ ਹਨ ਅਤੇ ਲੱਖਾਂ ਲੋਕਾਂ ਨੂੰ ਸੋਚਾਂ ਵਿੱਚ ਪਾ ਦਿੰਦੇ ਹਨ। ਕਿਤਾਬਾਂ ਵਿੱਚ ਛਪੇ ਅੱਖਰਾਂ ਨਾਲ ਲੱਖਾਂ ਲੋਕ ਕੇਵਲ ਸੋਚਾਂ ਵਿੱਚ ਹੀ ਨਹੀਂ ਪੈਂਦੇ ਸਗੋਂ ਉਨ੍ਹਾਂ ਸੋਚਾਂ ਦੇ ਆਧਾਰ ’ਤੇ ਅਮਲ ਕਰਨ ਵੱਲ ਵੀ ਤੁਰਦੇ ਹਨ ਅਤੇ ਇਤਿਹਾਸ ਬਦਲ ਦਿੰਦੇ ਹਨ। ਇਸ ਤਰ੍ਹਾਂ ਕਿਤਾਬਾਂ ਵਿੱਚ ਇਤਿਹਾਸ ਸਾਂਭਿਆ ਹੀ ਨਹੀਂ ਜਾਂਦਾ ਕਿਤਾਬਾਂ ਰਾਹੀਂ ਇਤਿਹਾਸ ਸਿਰਜਿਆ ਵੀ ਜਾਂਦਾ ਹੈ।

ਛਾਪੇਖਾਨੇ ਦੀ ਕਾਢ ਨਾਲ ਮਨੁੱਖ ਨੇ ਕਿਤਾਬਾਂ ਨੂੰ ਬਹੁਤ ਵੱਡੇ ਪੱਧਰ ਤੇ ਹੋਰ ਲੋਕਾਂ ਤੀਕ ਪਹੁੰਚਾਣ ਦੀ ਸਮਰੱਥਾ ਵਿਕਸਿਤ ਕਰ ਲਈ ਜਿਸ ਨਾਲ ਯੌਰਪ ਵਿੱਚ ਪੰਦਰਵੀਂ ਸੋਲਵੀਂ ਸਦੀ ਵਿੱਚ ਤਰਕ ਅਤੇ ਗਿਆਨ ਦੀ ਲਹਿਰ ਚੱਲਣੀ ਸੰਭਵ ਹੋਈ ਜਿਸਨੇ ਯੌਰਪ ਵਿਚੋਂ ਮੱਧਯੁਗੀ ਕਦਰਾਂ ਕੀਮਤਾਂ ਖਤਮ ਕਰਕੇ ਉਥੋਂ ਦਾ ਸਾਰਾ ਸਮਾਜਿਕ ਰਾਜਨੀਤਿਕ ਢਾਂਚਾ ਬਦਲ ਕੇ ਰੱਖ ਦਿੱਤਾ। ਮਨੁੱਖਤਾ ਦੇ ਬੌਧਿਕ

ਵਿਕਾਸ ਵਿੱਚ ਕਿਤਾਬਾਂ ਦਾ ਬਹੁਤ ਵੱਡਾ ਰੋਲ ਹੈ ਜਿੰਨਾਂ ਨੇ ਮਨੁੱਖੀ ਮਨਾਂ ਵਿੱਚ ਪਾਏ ਜਾਂਦੇ ਹਨੇਰੇ ਨੂੰ ਦੂਰ ਕਰਕੇ ਰੋਸ਼ਨੀ ਦਾ ਰਾਹ ਦਿਖਾਇਆ ਹੈ।

ਜਿਹੜੀਆਂ ਤਾਕਤਾਂ ਸੰਸਾਰ ਨੂੰ ਹਨੇਰੇ ਵਿੱਚ ਰੱਖਣਾ ਚਾਹੁੰਦੀਆਂ ਹਨ ਉਹ ਕਿਤਾਬ ਦੀ ਸ਼ਕਤੀ ਤੋਂ ਬਹੁਤ ਡਰਦੀਆਂ ਹਨ ਅਤੇ ਜਦ ਵੀ ਮੌਕਾ ਮਿਲਦਾ ਹੈ ਇਸ ’ਤੇ ਵਾਰ ਕਰਦੀਆਂ ਹਨ। ਇਤਿਹਾਸ ਵਿੱਚ ਇਸਦੀ ਸਭ ਤੋਂ ਵੱਡੀ ਅਤੇ ਦੁਖਦਾਈ ਮਿਸਾਲ ਐਲਗਜ਼ੈਂਡਰੀਆ ਦੀ ਲਾਇਬ੍ਰੇਰੀ ਦਾ ਸਾੜੇ ਜਾਣਾ ਹੈ। ਇਹ ਲਾਇਬ੍ਰੇਰੀ ਪ੍ਰਚੀਨ ਰੋਮਨ ਸਭਿਅਤਾ ਦੀ ਬੜੀ ਫਖਰਯੋਗ ਪ੍ਰਾਪਤੀ ਸੀ ਜਿਸ ਵਿੱਚ ਉਸ ਸਮੇਂ ਤੱਕ ਲਿਖੀ ਗਈ ਹਰ ਕਿਤਾਬ ਦੀ ਕਾਪੀ ਰੱਖੀ ਗਈ ਸੀ। ਇਤਿਹਾਸਕ ਵੇਰਵਿਆਂ ਅਨੁਸਾਰ ਇਸ ਵਿੱਚ 4 ਲੱਖ ਕਿਤਾਬਾਂ ਸਨ ਜੋ ਉਸ ਸਮੇਂ ਦੇ ਸੰਦਰਭ ਵਿੱਚ ਦੇਖਿਆ ਬਹੁਤ ਵੱਡੀ ਗਿਣਤੀ ਬਣਦੀ ਹੈ। ਜਦ ਈਸਾਈਅਤ ਨੇ ਫੈਲਣਾ ਸ਼ੁਰੂ ਕੀਤਾ ਤਾਂ ਚੌਥੀ ਸਦੀ ਵਿੱਚ ਮਨੁੱਖਤਾ ਦੇ ਬੇਹੱਦ ਕੀਮਤੀ ਖਜ਼ਾਨੇ, ਇਸ ਲਾਇਬ੍ਰੇਰੀ ਨੂੰ, ਸਾੜ ਦਿੱਤਾ ਗਿਆ। ਇਹ ਲਾਇਬ੍ਰੇਰੀ ਸਾੜਣ ਲਈ ਜੁੰਮੇਂਵਾਰ ਐਲਗਜ਼ੈਂਡਰੀਆ ਦੇ ਮੁਖੀਆ ਥੀਓਫਿਲਸ ਨੂੰ ਮੰਨਿਆ ਜਾਂਦਾ ਹੈ ਜੋ ਇਹ ਸਮਝਦਾ ਸੀ ਕਿ ਜੇ ਕਿਤਾਬਾਂ ਦੇ ਰੂਪ ਵਿੱਚ ਇਸ ਤਰ੍ਹਾਂ ਦਾ ਵਿਸ਼ਾਲ ਗਿਆਨ ਲੋਕਾਂ ਦੀ ਪਹੁੰਚ ਵਿੱਚ ਰਿਹਾ ਤਾਂ ਉਹ ਬਾਈਬਲ ਅਤੇ ਇਸਾਈਅਤ ਉਤੇ ਅੰਨ੍ਹੇਵਾਹ ਵਿਸ਼ਵਾਸ ਨਹੀਂ ਕਰਨਗੇ। (ਵੈਸੇ ਇਸਨੂੰ ਸਾੜੇ ਜਾਣ ਦੀ ਘਟਨਾ ਜੂਲੀਅਸ ਸੀਜ਼ਰ ਨਾਲ ਵੀ ਜੋੜੀ ਜਾਂਦੀ ਹੈ ਪਰ ਇਤਹਾਸਕ ਵਿਸ਼ਲੇਸ਼ਣ ਇਸਦੀ ਪੁਸ਼ਟੀ ਨਹੀਂ ਕਰਦਾ)

ਕਿਸੇ ਵਿਦਵਾਨ ਨੇ ਕਿਹਾ ਹੈ ਕਿ ਕਿਤਾਬ ਨੂੰ ਸਾੜਨਾ ਮਨੁੱਖ ਨੂੰ ਮਾਰਨ ਤੋਂ ਵੀ ਵੱਧ ਹਿੰਸਕ ਘਟਨਾ ਹੈ। ਮਨੁੱਖ ਦੇ ਮਾਰੇ ਜਾਣ ਤੋਂ ਬਾਅਦ ਵੀ ਉਸਦੇ ਵਿਚਾਰ ਕਿਤਾਬਾਂ ਦੇ ਰੂਪ ਵਿੱਚ ਜਿਉਂਦੇ ਰਹਿੰਦੇ ਹਨ। ਭਗਤ ਸਿੰਘ ਨੂੰ ਫਾਂਸੀ ਦੇ ਦਿੱਤੀ ਗਈ

ਪਰ ਉਸਦੇ ਵਿਚਾਰ 'ਮੈਂ ਨਾਸਤਿਕ ਕਿਉਂ ਹਾਂ' ਅਤੇ ਹੋਰ ਲਿਖਤਾਂ ਰਾਹੀਂ ਜਿਉਂਦੇ ਰਹੇ। ਨਾਜ਼ੀਆਂ ਨੇ ਲੱਖਾਂ ਲੋਕਾਂ ਨੂੰ ਤਸੀਹੇ ਦੇ ਕੇ ਮਾਰ ਦਿੱਤਾ ਪਰ ਜੂਲੀਅਸ ਫਿਊਚਕ ਦੀ ਪੁਸਤਕ 'ਫਾਂਸੀ ਦੇ ਤਖਤੇ ਤੋਂ' ਨੇ ਉਸ ਨੂੰ ਅਮਰ ਕਰ ਦਿੱਤਾ। ਹੋਰ ਸੈਂਕੜੇ ਨਾਮ ਗਿਣਾਏ ਜਾ ਸਕਦੇ ਹਨ ਜੋ ਸਰੀਰਕ ਤੌਰ 'ਤੇ ਮਾਰੇ ਗਏ ਪਰ ਉਨ੍ਹਾਂ ਦੀਆਂ ਕਿਤਾਬਾਂ ਬਚ ਗਈਆਂ ਜਿਸ ਨਾਲ ਉਨ੍ਹਾਂ ਦੇ ਵਿਚਾਰ ਜਿਉਂਦੇ ਰਹੇ। ਇਸਦੇ ਉਲਟ ਚਾਰਵਾਕ ਨੂੰ ਸਰੀਰਕ ਤੌਰ 'ਤੇ ਮਾਰੇ ਜਾਣ ਦਾ ਤਾਂ ਪਤਾ ਨਹੀਂ ਪਰ ਉਸਦੇ ਗ੍ਰੰਥ ਸਾੜ ਕੇ ਬਾਅਦ ਵਾਲੀਆਂ ਪੀੜ੍ਹੀਆਂ ਨੂੰ ਉਸਦੇ ਵਿਚਾਰਾਂ ਤੋਂ ਮਹਿਰੂਮ ਕੀਤਾ ਗਿਆ ਜਿਸ ਕਰਕੇ ਸਦੀਆਂ ਤੱਕ ਭਾਰਤ ਵਿੱਚ ਅਧਿਆਤਮਵਾਦੀ ਵਿਚਾਰਾਂ ਦਾ ਬੋਲਬਾਲਾ ਰਿਹਾ। ਵਿਰੋਧੀ ਵਿਚਾਰਾਂ ਨੂੰ ਮਾਰਨ ਲਈ ਕਿਤਾਬਾਂ ਨੂੰ ਖਤਮ ਕਰਨਾ ਸਭ ਤੋਂ ਅਸਰਦਾਇਕ ਢੰਗ ਸੀ ਜੋ ਅੱਜ ਵੀ ਜਾਰੀ ਹੈ।

- - -

ਕਿਤਾਬਾਂ ਨੂੰ ਦੋ ਮੁੱਖ ਵਰਗਾਂ ਵਿੱਚ ਵੰਡਿਆ ਜਾਂਦਾ ਹੈ - ਗਲਪ ਸਾਹਿਤ ਅਤੇ ਗਿਆਨ ਸਾਹਿਤ। ਗਲਪ ਵਿੱਚ ਨਾਵਲ ਕਹਾਣੀ, ਕਵਿਤਾ ਦੀਆਂ ਪੁਸਤਕਾਂ ਆਉਂਦੀਆਂ ਹਨ। ਇਹ ਪੁਸਤਕਾਂ ਕੇਵਲ ਮਨਪ੍ਰਚਾਵਾ ਜਾਂ ਟਾਈਮ ਪਾਸ ਹੀ ਨਹੀਂ ਕਰਦੀਆਂ ਸਗੋਂ ਇਨਸਾਨ ਨੂੰ ਦੂਸਰਿਆਂ ਦੇ ਦੁੱਖ ਦਰਦ ਪ੍ਰਤੀ ਸੰਵੇਦਨਸ਼ੀਲ ਬਣਾਉਂਦੀਆਂ ਹਨ। ਫਰਾਂਸੀਸੀ ਚਿੰਤਕ ਫਰਾਂਜ਼ ਕਾਫ਼ਕਾ ਦੇ ਸ਼ਬਦਾਂ ਵਿੱਚ ਕਿਤਾਬਾਂ ਸਾਡੀਆਂ ਆਤਮਾਵਾਂ ਅੰਦਰ ਜੰਮੀ ਬਰਫ ਨੂੰ ਤੋੜਨ ਵਾਲਾ ਇੱਕ ਹਥਿਆਰ ਹੁੰਦੀਆਂ ਹਨ। ਇਹ ਤੁਹਾਨੂੰ ਜ਼ਿੰਦਗੀ ਜਿਉਣ ਦਾ ਮਕਸਦ ਵੀ ਦਸਦੀਆਂ ਹਨ ਅਤੇ ਢੰਗ ਵੀ। ਵਿਅਕਤੀ ਦੀ ਸੋਚ ਨੂੰ ਉਸਦੇ ਨਿੱਤ ਦਿਹਾੜੀ ਦੇ ਸੌੜੇ ਅਨੁਭਵਾਂ 'ਚੋਂ ਬਾਹਰ

ਕੱਢ ਕੇ ਵਿਸ਼ਾਲਤਾ ਪ੍ਰਦਾਨ ਕਰਦੀਆਂ ਹਨ। ਦੂਜੇ ਪਾਸੇ ਗਿਆਨ ਸਾਹਿਤ ਮਨੁੱਖ ਦੀ ਪਦਾਰਥਕ ਤਰੱਕੀ ਲਈ ਆਧਾਰ ਪ੍ਰਦਾਨ ਕਰਦਾ ਹੈ।

ਕਿਤਾਬ ਪੜ੍ਹਨ ਨਾਲ ਮਨੁੱਖ ਜਿਸ ਬੌਧਿਕ ਪ੍ਰਕਿਰਿਆ ਵਿਚੋਂ ਲੰਘਦਾ ਹੈ ਉਹ ਹੋਰ ਕਿਸੇ ਮਾਧਿਅਮ ਨਾਲ ਸੰਭਵ ਨਹੀਂ ਹੁੰਦੀ। ਟੈਲੀਵੀਜ਼ਨ ਜਾਂ ਫਿਲਮ ਵੇਖਣ ਵੇਲੇ ਸਾਡੀਆਂ ਸਾਰੀਆਂ ਗਿਆਨ ਇੰਦਰੀਆਂ ਉਸਦੀ ਗ੍ਰਿਫਤ ਵਿੱਚ ਆ ਜਾਂਦੀਆਂ ਹਨ। ਸਾਡਾ ਦਿਮਾਗ ਕੁਝ ਹੋਰ ਸੋਚਣ ਸਮਝਣ ਲਈ ਆਜਾਦ ਨਹੀਂ ਰਹਿੰਦਾ, ਪੇਸ਼ ਹੋ ਰਹੀਆਂ ਸੂਚਨਾਵਾਂ ਨੂੰ ਸਿਰਫ ਗ੍ਰਹਿਣ ਕਰਨ ਵਾਲਾ ਯੰਤਰ ਹੀ ਬਣ ਕੇ ਰਹਿ ਜਾਂਦਾ ਹੈ। ਜਦ ਕਿ ਕਿਤਾਬ ਪੜ੍ਹਦੇ ਸਮੇਂ ਮਨੁੱਖ ਪੜ੍ਹੇ ਜਾ ਰਹੇ ਸ਼ਬਦਾਂ ਵਿਚੋਂ ਆਪਣੇ ਦਿਮਾਗ ਵਿੱਚ ਚਿੱਤਰ ਸਾਕਾਰ ਕਰਦਾ ਹੈ, ਕਿਤਾਬ ਵਿੱਚ ਕਹੀਆਂ ਗੱਲਾਂ ਨੂੰ ਆਪਣੇ ਅਰਥ ਪ੍ਰਦਾਨ ਕਰਦਾ ਹੈ, ਇਸ ਤਰ੍ਹਾਂ ਇੱਕ ਬੌਧਿਕ ਸਰਗਰਮੀ ਵਿੱਚ ਪੈਂਦਾ ਹੈ। ਇਸੇ ਕਰਕੇ ਕਿਤਾਬ ਪੜ੍ਹਨ ਦੇ ਆਨੰਦ ਦੀ, ਇਸਦੇ ਮਨੁੱਖ ਮਨ ਉਤੇ ਪੈਂਦੇ ਪ੍ਰਭਾਵਾਂ ਦੀ ਕਿਸੇ ਹੋਰ ਚੀਜ ਨਾਲ ਤੁਲਨਾ ਨਹੀਂ ਕੀਤੀ ਜਾ ਸਕਦੀ। ਸੋ ਕਿਤਾਬ ਦੀ ਥਾਂ ਕੋਈ ਹੋਰ ਵਸਤੂ ਨਹੀਂ ਲੈ ਸਕਦੀ, ਕਿਤਾਬ ਨਵੇਂ ਰੂਪ ਵਿੱਚ ਜਰੂਰ ਆ ਸਕਦੀ ਹੈ।

ਉਂਜ ਹਰ ਹੋਰ ਵਰਤਾਰੇ ਵਾਂਗ ਕਿਤਾਬਾਂ ਦੇ ਵੀ ਦੋਹਵੇਂ ਪੱਖ ਹਨ। ਕੁਝ ਕਿਤਾਬਾਂ ਪੁਰਾਣੇ ਵਿਚਾਰਾਂ ਨੂੰ ਪੱਕਿਆਂ ਕਰਨ ਅਤੇ ਸਥਿਤੀਆਂ ਨੂੰ ਜਿਉਂ ਦਾ ਤਿਉਂ ਰੱਖਣ ਵਿੱਚ ਵੀ ਸਹਾਈ ਹੁੰਦੀਆਂ ਹਨ। ਧਾਰਮਿਕ ਪੁਸਤਕਾਂ ਆਮ ਕਰਕੇ ਅਜਿਹਾ ਰੋਲ ਹੀ ਕਰਦੀਆਂ ਹਨ। ਜਦ ਕਿ ਕੁਝ ਪੁਸਤਕਾਂ ਜੜ੍ਹ ਹੋਈ ਸੋਚ ਨੂੰ ਹਿਲਾ ਕੇ ਨਵੇਂ ਦਿਸਹੱਦੇ ਖੋਲ੍ਹਦੀਆਂ ਹਨ। ਚਾਰਲਸ ਡਾਰਵਿਨ ਦੀ ਕਿਤਾਬ 'ਜੀਵ ਜਾਤੀਆਂ ਦਾ

ਮੁੱਢ' ਅਤੇ ਮਾਰਕਸ ਦੀ 'ਪੂੰਜੀ' ਪ੍ਰਕਾਸ਼ਿਤ ਹੋਣ ਤੋਂ ਬਾਅਦ ਦੁਨੀਆਂ ਉਹ ਨਾ ਰਹੀ ਜੋ ਇਹਨਾਂ ਤੋਂ ਪਹਿਲਾਂ ਸੀ। ਅੱਜ ਜਿੰਨੀ ਵੱਡੀ ਗਿਣਤੀ ਵਿੱਚ ਪੁਸਤਕਾਂ ਛਪ ਰਹੀਆਂ ਹਨ ਇਸ ਵਿਚੋਂ ਚੰਗੀਆਂ ਪੁਸਤਕਾਂ ਦੀ ਚੋਣ ਕਰ ਸਕਣਾ ਵੀ ਇੱਕ ਚੁਣੌਤੀ ਵਾਲਾ ਕਾਰਜ ਹੈ। ਲੇਖਕ ਅਤੇ ਪ੍ਰਕਾਸ਼ਕ ਨੇ ਤਾਂ ਆਪਣਾ ਮਾਲ ਪਾਠਕਾਂ ਅੱਗੇ ਪੇਸ਼ ਕਰੀ ਜਾਣਾ ਹੈ। ਇਸ ਵਿਚੋਂ ਪਾਠਕ ਵਧੀਆ ਪੁਸਤਕਾਂ ਦੀ ਚੋਣ ਕਰ ਸਕੇ, ਇਹ ਕਾਰਜ ਸਾਹਿਤ ਸਭਾਵਾਂ, ਸਭਿਆਚਾਰਕ ਸੰਸਥਾਵਾਂ, ਪ੍ਰਕਾਸ਼ਨ ਨਾਲ ਸੰਬਧਿਤ ਸਰਕਾਰੀ ਅਤੇ ਗੈਰ-ਸਰਕਾਰੀ ਅਦਾਰਿਆਂ, ਅਖਬਾਰਾਂ - ਰਸਾਲਿਆਂ, ਰਿਵੀਊਕਾਰਾਂ ਅਤੇ ਹੋਰ ਵਿਦਵਾਨਾਂ ਪਾਸੋਂ ਬਹੁਤ ਨਿਰਪੱਖਤਾ, ਜਿੰਮੇਂਵਾਰੀ ਅਤੇ ਇਮਾਨਦਾਰੀ ਦੀ ਮੰਗ ਕਰਦਾ ਹੈ।

ਕਹਿੰਦੇ ਹਨ ਕਿਤਾਬਾਂ ਲਿਖਣਾ ਅਤੇ ਛਾਪਣਾ ਆਰਥਿਕ ਤੌਰ 'ਤੇ ਬਹੁਤਾ ਲਾਹੇਵੰਦ ਕਿੱਤਾ ਨਹੀਂ, ਸ਼ਾਇਦ ਇਸੇ ਕਰਕੇ ਮੰਡੀ ਦੀਆਂ ਤਾਕਤਾਂ ਇਸ ਨੂੰ ਓਨੀ ਤੇਜੀ ਨਾਲ ਨਹੀਂ ਹੜੱਪ ਰਹੀਆਂ ਜਿਸ ਤਰ੍ਹਾਂ ਇਹਨਾਂ ਨੇ ਮੀਡੀਆ ਦੇ ਵੱਖ ਵੱਖ ਰੂਪਾਂ ਨੂੰ ਕਾਬੂ ਕੀਤਾ ਹੋਇਆ (ਚਾਹੇ ਕਦੇ ਕਦਾਈਂ ਹੈਰੀ ਪੌਟਰ ਵਰਗੇ ਵਰਤਾਰੇ ਵੀ ਵਾਪਰ ਜਾਂਦੇ ਹਨ ਪਰ ਆਮ ਕਰਕੇ ਕਿਤਾਬਾਂ ਲਿਖਣ ਪਿੱਛੇ ਕਾਰਣ ਹੋਰ ਹੁੰਦੇ ਹਨ।) ਇਸ ਤਰ੍ਹਾਂ ਅੱਜ ਦੇ ਦੌਰ ਵਿੱਚ ਮਨੁੱਖ ਅੰਦਰ ਮਾਨਵਤਾਵਾਦੀ ਕਦਰਾਂ ਕੀਮਤਾਂ, ਸੰਵੇਦਨਸ਼ੀਲਤਾ ਅਤੇ ਚੰਗੀਆਂ ਭਾਵਨਾਵਾਂ ਨੂੰ ਸਿਰਜਣ ਅਤੇ ਬਰਕਰਾਰ ਰੱਖਣ ਲਈ ਪੁਸਤਕ ਹੋਰ ਵੀ ਮਹੱਤਵਪੂਰਨ ਹੋ ਗਈ ਹੈ। ਲੋੜ ਹੈ ਕਿ ਕਿਤਾਬ ਦੇ ਇਸ ਮਹੱਤਵ ਨੂੰ ਸਮਝਦੇ ਹੋਏ ਲੋਕਾਂ ਦੇ ਵਿਸ਼ਾਲ ਹਿੱਸਿਆਂ ਨੂੰ ਪੁਸਤਕ ਸਭਿਆਚਾਰ ਨਾਲ ਜੋੜਿਆ ਜਾਵੇ।

# ਚੰਗੀਆਂ ਕਿਤਾਬਾਂ ਦੀ ਚੋਣ ਕਿਵੇਂ ਕਰੀਏ?

ਅਸੀਂ ਅਕਸਰ ਇਹ ਚਾਹੁੰਦੇ ਹਾਂ ਕਿ ਲੋਕ ਕਿਤਾਬਾਂ ਨਾਲ ਜੁੜਨ ਖਾਸ ਕਰ ਸਾਡੀ ਨੌਜਵਾਨ ਪੀੜ੍ਹੀ ਵਿੱਚ ਕਿਤਾਬਾਂ ਪੜ੍ਹਨ ਦਾ ਸ਼ੌਂਕ ਪੈਦਾ ਹੋਵੇ। ਚੰਗੀਆਂ ਕਿਤਾਬਾਂ ਪੜ੍ਹਨ ਨਾਲ ਵਿਅਕਤੀ ਵਿੱਚ ਸੰਵੇਦਨਸ਼ੀਲਤਾ ਪੈਦਾ ਹੁੰਦੀ ਹੈ, ਗਿਆਨ ਵਧਦਾ ਹੈ, ਚੰਗੀਆਂ ਭਾਵਨਾਵਾਂ ਉਪਜਦੀਆਂ ਹਨ, ਸੋਚ ਦਾ ਦਾਇਰਾ ਵਿਸ਼ਾਲ ਹੁੰਦਾ ਹੈ ਆਦਿ ਆਦਿ। ਪਰ ਇਸਦੇ ਨਾਲ ਇੱਕ ਵੱਡਾ ਸਵਾਲ ਇਹ ਵੀ ਹੈ ਕਿ ਵਿਅਕਤੀ ਕਿਹੜੀਆਂ ਕਿਤਾਬਾਂ ਪੜ੍ਹੇ ? ਹੁਣ ਤੀਕ ਹਜਾਰਾਂ ਲੱਖਾਂ ਹੀ ਕਿਤਾਬਾਂ ਛਪ ਚੁੱਕੀਆਂ ਹਨ ਅਤੇ ਹੋਰ ਛਪ ਰਹੀਆਂ ਹਨ। ਇਹਨਾਂ ਵਿਚੋਂ ਪੜ੍ਹਨਯੋਗ ਕਿਹੜੀਆਂ ਹਨ ਅਤੇ ਛੱਡਣਯੋਗ ਕਿਹੜੀਆਂ ? ਇਸ ਬਾਰੇ ਕੋਈ ਸੇਧ ਜਾਂ ਸੂਚਨਾ ਦੇਣੀ ਐਡਾ ਸੌਖਾ ਕਾਰਜ ਨਹੀਂ ਹੈ।।

ਕਿਤਾਬਾਂ ਵੀ ਜ਼ਿੰਦਗੀ ਵਿੱਚ ਆਏ ਦੋਸਤਾਂ ਵਾਂਗ ਹੁੰਦੀਆਂ ਹਨ। ਜਿਸ ਨੂੰ ਚੰਗੇ ਦੋਸਤ ਮਿਲ ਗਏ ਉਸਦੀ ਸੋਚ ਅਤੇ ਵਿਵਹਾਰ ਲਾਜ਼ਮੀ ਹੀ ਵਧੀਆ ਹੋਵੇਗਾ ਅਤੇ ਜਿਸ ਨੂੰ ਮਿੱਤਰ-ਮੰਡਲੀ ਮਾੜੇ ਬੰਦਿਆਂ ਦੀ ਮਿਲ ਗਈ ਉਸਦੀ ਆਪਣੀ ਸੋਚ ਅਤੇ ਵਰਤੋਂ ਵਿਹਾਰ ਵੀ ਉਹਨਾਂ ਵਰਗਾ ਹੋ ਜਾਵੇਗਾ। ਇਸੇ ਤਰ੍ਹਾਂ ਕਿਤਾਬਾਂ ਦਾ ਅਸਰ ਹੁੰਦਾ ਹੈ, ਸ਼ਾਇਦ ਦੋਸਤਾਂ ਦੀ ਸੰਗਤ ਤੋਂ ਵੀ ਵੱਧ। ਇਸ ਲਈ ਕਿਤਾਬਾਂ ਦੀ ਚੋਣ ਵੀ ਇੱਕ ਬਹੁਤ ਮਹੱਤਵਪੂਰਨ ਮੁੱਦਾ ਹੈ। ਚੰਗੀਆਂ ਕਿਤਾਬਾਂ ਦੀ ਚੋਣ ਲਈ ਕੋਈ ਸੇਧ ਜਾਂ ਜਾਣਕਾਰੀ ਦੀ ਮਹੱਤਤਾ ਹੁਣ ਦੇ ਸਮੇਂ ਵਿੱਚ ਹੋਰ ਵਧ ਗਈ ਹੈ ਕਿਉਂਕਿ ਇੱਕ ਤਾਂ ਛਪਾਈ ਦੀ ਤਕਨੀਕ ਵਿੱਚ ਤਰੱਕੀ ਹੋਣ ਨਾਲ ਕਿਤਾਬਾਂ ਛਪਣ ਬਹੁਤ ਵੱਡੀ ਗਿਣਤੀ ਵਿੱਚ ਲੱਗ ਪਈਆਂ ਹਨ। ਦੂਸਰਾ ਵਿਅਕਤੀ ਪਾਸ ਮਨੋਰੰਜਨ

ਅਤੇ ਜਾਣਕਾਰੀ ਦੇ ਹੋਰ ਬਹੁਤ ਸਾਰੇ ਸੋਮੇ ਆ ਗਏ ਹਨ ਜਿਸ ਕਾਰਣ ਉਸ ਪਾਸ ਪੁਸਤਕਾਂ ਲਈ ਸਮਾਂ ਘੱਟ ਰਹਿ ਗਿਆ ਹੈ। ਜੇ ਉਸ ਨੂੰ ਅਜਿਹੀਆਂ ਪੁਸਤਕਾਂ ਨਹੀਂ ਮਿਲਦੀਆਂ ਜੋ ਉਸਨੂੰ ਮਾਨਸਿਕ ਜਾਂ ਬੌਧਿਕ ਪੱਧਰ 'ਤੇ ਸਤੁੰਸ਼ਟ ਕਰ ਸਕਣ ਤਾਂ ਉਹ ਲਾਜ਼ਮੀ ਹੀ ਪੁਸਤਕਾਂ ਤੋਂ ਦੂਰ ਚਲਾ ਜਾਵੇਗਾ। ਇਸ ਤੋਂ ਇਲਾਵਾ ਪਿਛਲੇ ਕੁਝ ਸਾਲਾਂ ਵਿੱਚ ਦੁਨੀਆਂ ਬਦਲ ਬਹੁਤ ਗਈ ਹੈ, ਪੰਜਾਹ ਸਾਲ ਪਹਿਲਾਂ ਜੋ ਪੁਸਤਕਾਂ ਪੜ੍ਹਨ ਲਈ ਸਰਵ-ਪ੍ਰਵਾਨਿਤ ਸਨ ਅੱਜ ਬਦਲੀ ਹੋਈ ਦੁਨੀਆਂ ਵਿੱਚ ਉਹ ਓਨੀਆਂ ਪ੍ਰਸੰਗਿਕ ਨਹੀਂ ਰਹੀਆਂ ਜਾਂ ਉਨ੍ਹਾਂ ਦੀ ਵਿਅਕਤੀ ਨੂੰ ਪ੍ਰਭਾਵਿਤ ਕਰਨ ਦੀ ਸਮਰੱਥਾ ਓਨੀ ਨਹੀਂ ਰਹੀ। ਇਸ ਕਰਕੇ ਅੱਜ ਇਹ ਮਸਲਾ ਨਵੇਂ ਸਿਰੇ ਤੋਂ ਅਤੇ ਵੱਧ ਜੋਰ ਨਾਲ ਵਿਚਾਰਨ ਵਾਲਾ ਹੈ। ।

ਚੰਗੀਆਂ ਪੁਸਤਕਾਂ ਬਾਰੇ ਇੱਕ ਤਾਂ ਅਖਬਾਰ ਰਸਾਲਿਆਂ ਵਿੱਚ ਛਪਦੇ ਪੁਸਤਕ ਰਿਵੀਊ ਜਾਂ ਪੁਸਤਕ ਪੜਚੋਲ ਕਾਲਮਾਂ ਤੋਂ ਕੁਝ ਜਾਣਕਾਰੀ ਹਾਸਲ ਕੀਤੀ ਜਾ ਸਕਦੀ ਹੈ। ਪਰ ਇਸ ਦੀ ਇੱਕ ਵੱਡੀ ਸੀਮਾ ਤਾਂ ਇਹ ਹੈ ਕਿ ਇਹਨਾਂ ਕਾਲਮਾਂ ਵਿੱਚ ਕੇਵਲ ਨਵੀਆਂ ਛਪ ਕੇ ਆਈਆਂ ਪੁਸਤਕਾਂ ਦਾ ਹੀ ਜਿਕਰ ਹੁੰਦਾ ਹੈ ਜਦ ਕਿ ਪਹਿਲਾਂ ਛਪ ਚੁੱਕੀਆਂ ਹਜਾਰਾਂ ਪੁਸਤਕਾਂ ਬਾਰੇ ਕਦੇ ਕੋਈ ਗੱਲ ਨਹੀਂ ਹੁੰਦੀ। ਸੋ ਇਹ ਕੁੱਲ ਪੁਸਤਕਾਂ ਦੇ ਬਹੁਤ ਛੋਟੇ ਹਿੱਸੇ ਦੀ ਹੀ ਨਿਰਖ ਪਰਖ ਕਰਦੇ ਹਨ। ਇਸ ਤੋਂ ਇਲਾਵਾ ਇਹ ਪੁਸਤਕ ਰਿਵੀਊ ਅਕਸਰ ਬਹੁਤੇ ਸੰਤੁਲਿਤ ਨਹੀਂ ਹੁੰਦੇ ਬਲਕਿ ਪੁਸਤਕ ਲੇਖਕ ਅਤੇ ਰਿਵੀਊਕਾਰ ਦੇ ਆਪਸੀ ਸਬੰਧਾਂ ਉੱਤੇ ਵਧੇਰੇ ਨਿਰਭਰ ਕਰਦੇ ਹਨ।।

ਪੁਸਤਕਾਂ ਦੀ ਚੋਣ ਬਾਰੇ ਉਹਨਾਂ ਲੋਕਾਂ ਦੀ ਰਾਇ ਲੈਣੀ ਲਾਭਦਾਇਕ ਹੈ ਜਿਨ੍ਹਾਂ ਨੇ ਖੁਦ ਵੱਡੀ ਗਿਣਤੀ ਵਿੱਚ ਕਿਤਾਬਾਂ ਪੜ੍ਹੀਆਂ ਹੋਣ। ਪੁਸਤਕਾਂ ਪੜ੍ਹਨ ਦਾ

ਸ਼ੌਂਕ ਰੱਖਣ ਵਾਲੇ ਵਿਅਕਤੀ ਇਸ ਤਰ੍ਹਾਂ ਦੀ ਰਾਇ ਦਾ ਫਾਇਦਾ ਲੈ ਸਕਦੇ ਹਨ। ਪਰ ਨਵੇਂ ਪਾਠਕਾਂ ਲਈ ਬਹੁਤੀ ਵਾਰ ਵਿਦਵਾਨਾਂ ਦੀ ਰਾਇ ਉਹਨਾਂ ਦੀ ਪੜ੍ਹਨ ਰੁਚੀ ਵਿੱਚ ਵਾਧਾ ਨਹੀਂ ਕਰਦੀ, ਕਿਉਂਕਿ ਜਿਆਦਾਤਰ ਵਿਦਵਾਨ ਨਵੇਂ ਪਾਠਕ ਦੇ ਪੱਧਰ ਅਤੇ ਉਸਦੀ ਰੁਚੀ ਨੂੰ ਅਣਗੌਲਿਆਂ ਕਰਕੇ ਕੇਵਲ ਖ਼ੁਦ ਨੂੰ ਉਸ ਸਮੇਂ ਚੰਗੀਆਂ ਲੱਗ ਰਹੀਆਂ ਕਿਤਾਬਾਂ ਹੀ ਪੜ੍ਹਨ ਲਈ ਸੁਝਾਉਂਦੇ ਹਨ। ਹੁਣ ਜਿਸ ਵਿਅਕਤੀ ਨੇ ਸੈਂਕੜੇ ਕਿਤਾਬਾਂ ਪੜ੍ਹੀਆਂ ਹੋਣ ਉਸਨੂੰ ਹੋਰ ਤਰ੍ਹਾਂ ਦੀਆਂ ਕਿਤਾਬਾਂ ਚੰਗੀਆਂ ਲੱਗਣਗੀਆਂ ਅਤੇ ਜਿਸ ਨੇ ਆਪਣੇ ਸਕੂਲ ਕਾਲਜ ਦੀਆਂ ਕਿਤਾਬਾਂ ਤੋਂ ਇਲਾਵਾ ਹੋਰ ਕੁਝ ਨਾ ਪੜ੍ਹਿਆ ਹੋਵੇ ਉਸ ਨੂੰ ਹੋਰ ਤਰ੍ਹਾਂ ਦੀਆਂ। ਇਸ ਤੋਂ ਬਿਨਾਂ ਹਰ ਪੀੜ੍ਹੀ ਦੇ ਸਰੋਕਾਰ ਪਹਿਲੀ ਪੀੜ੍ਹੀ ਤੋਂ ਕੁਝ ਵੱਖਰੇ ਹੁੰਦੇ ਹਨ। ਉਨ੍ਹਾਂ ਨੂੰ ਉਹੀ ਪੁਸਤਕਾਂ ਵਧੇਰੇ ਟੁੰਬਣਗੀਆਂ ਜੋ ਉਹਨਾਂ ਦੇ ਜੀਵਨ ਦੀਆਂ ਚੁਣੌਤੀਆਂ ਨੂੰ ਹੱਲ ਕਰਨ ਵਿੱਚ ਸਹਾਈ ਹੋਣ ਅਤੇ ਨਵੇਂ ਦੌਰ ਦੀਆਂ ਸਮਾਜਿਕ ਸਭਿਆਚਾਰਕ ਸਮੱਸਿਆਵਾਂ ਦੀ ਗੱਲ ਕਰਨ। ਇਸ ਦਾ ਮਤਲਬ ਇਹ ਨਹੀਂ ਕਿ ਉਤਮ ਸਾਹਿਤ ਸਦੀਵੀ ਮਹੱਤਤਾ ਦਾ ਨਹੀਂ ਹੁੰਦਾ; ਸਗੋਂ ਕਹਿਣ ਦਾ ਭਾਵ ਇਹ ਹੈ ਕਿ ਨਵੇਂ ਪਾਠਕ ਨੂੰ ਉਸਦੀ ਜ਼ਿੰਦਗੀ ਨਾਲ ਜੁੜੀਆਂ, ਸਮਕਾਲੀ ਮਾਹੌਲ ਨੂੰ ਪੇਸ਼ ਕਰਦੀਆਂ ਰਚਨਾਵਾਂ ਵਧੇਰੇ ਖਿੱਚ ਪਾਉਂਦੀਆਂ ਹਨ ਅਤੇ ਸਾਹਿਤ ਨਾਲ ਜੋੜਨ ਵਿੱਚ ਸਹਾਈ ਹੁੰਦੀਆਂ।ਹਨ। ਪੁਸਤਕਾਂ ਨਾਲ ਜਾਣ ਪਛਾਣ ਡੂੰਘੀ ਹੋਣ ਤੋਂ ਬਾਅਦ ਉਹ ਪਾਠਕ ਕਲਾਸੀਕਲ ਸਾਹਿਤ ਵੱਲ ਵੀ ਜਾ ਸਕਦਾ ਹੈ।

ਚੰਗੀਆਂ ਕਿਤਾਬਾਂ ਦੀ ਚੋਣ ਦੇ ਮਸਲੇ ਬਾਰੇ ਗੱਲ ਕਰਦਿਆਂ ਪ੍ਰਸਿੱਧ ਅਮਰੀਕੀ ਚਿੰਤਕ ਐਮਰਸਨ ਵੀ ਵੱਧ ਪੁਸਤਕਾਂ ਪੜ੍ਹ ਚੁੱਕੇ ਵਿਦਵਾਨਾਂ ਨੂੰ ਇਸ ਬਾਰੇ ਜਾਣਕਾਰੀ ਦੇਣ ਲਈ ਕਹਿੰਦਾ ਹੈ। ਉਹ ਕਹਿੰਦਾ ਹੈ, ‘‘ਸਾਡਾ ਤਜਰਬਾ

ਦਸਦਾ ਹੈ ਕਿ ਕਿਤਾਬਾਂ ਦੀ ਚੋਣ ਦੀ ਲਾਟਰੀ ਵਿੱਚ ਅਗਰ ਇੱਕ ਅੱਧ ਵਾਰੀ ਕੋਈ ਚੰਗਾ ਇਨਾਮ ਨਿਕਲ ਆਉਂਦਾ ਹੈ, ਤਾਂ ਪੰਜਾਹ ਵਾਰ ਲਾਟਰੀ ਕੋਰੀ ਹੀ ਨਿਕਲਦੀ ਹੈ। ਇਸ ਲਈ ਇਹ ਐਨ ਮੁਨਾਸਬ ਪ੍ਰਤੀਤ ਹੁੰਦਾ ਹੈ ਕਿ ਅਗਰ ਕਿਸੇ ਸਿਆਣੇ ਅਤੇ ਸਾਊ ਆਦਮੀ ਨੇ ਆਪਣਾ ਬਹੁਤ ਸਾਰਾ ਸਮਾਂ ਘਟੀਆ ਦਰਜੇ ਦੀਆਂ ਕਿਤਾਬਾਂ ਦੇ ਸਫੇ ਉਥਲ ਪੁਥਲ ਕੇ ਆਖਰ ਕੁਝ ਚੰਗੀਆਂ ਪੁਸਤਕਾਂ ਅਜਿਹੀਆਂ ਲੱਭ ਲਈਆਂ ਹੋਣ ਜੋ ਉਸ ਨੂੰ ਸੂਝ ਦੇਣ ਵਾਲੀਆਂ ਅਤੇ ਸਿਆਣਪ ਵਿੱਚ ਵਾਧਾ ਕਰਨ ਵਾਲੀਆਂ ਸਾਬਤ ਹੋਈਆਂ ਹੋਣ ਤਾਂ ਦੂਜੇ ਭਰਾਵਾਂ ਦੇ ਲਾਭ ਹਿਤ ਉਸ ਨੂੰ ਇਹਨਾਂ ਦੇ ਨਾਮ ਪ੍ਰਕਾਸ਼ਿਤ ਕਰਵਾ ਦੇਣੇ ਚਾਹੀਦੇ ਹਨ। ... ਇਨ੍ਹਾਂ ਤੋਂ ਸਿਵਾ ਇਕੱਲੇ ਦੁਕੱਲੇ ਕੋਈ ਹੋਰ ਪੁਸਤਕ-ਪਾਠਕ ਵੀ ਬੜਾ ਲੋਕ ਭਲਾਈ ਦਾ ਕੰਮ ਕਰਨਗੇ ਜੇਕਰ ਪੜ੍ਹੀਆਂ ਹੋਈਆਂ ਆਪਣੀਆਂ ਕੁਝ ਚੰਗੀਆਂ ਪੁਸਤਕਾਂ ਦੇ ਸੰਖੇਪ ਅਤੇ ਚੋਣਵੇਂ ਨੋਟ ਪ੍ਰਕਾਸ਼ਿਤ ਕਰਵਾ ਸਕਣ।”

ਅਸਲ ਵਿੱਚ ਕਿਹੋ ਜਿਹੀਆਂ ਪੁਸਤਕਾਂ ਪੜ੍ਹੀਆਂ ਜਾਣ ਵਾਲੇ ਸਵਾਲ ਦਾ ਜਵਾਬ ਇਸ ਗੱਲ ਨਾਲ ਵੀ ਜੁੜਿਆ ਹੋਇਆ ਹੈ ਕਿ ਵਿਅਕਤੀ ਪੁਸਤਕਾਂ ਕਿਉਂ ਪੜ੍ਹਨੀਆਂ ਚਾਹੁੰਦਾ ਹੈ? ਕਿਸੇ ਲਈ ਇਸਦਾ ਮਕਸਦ ਬੰਦੇ ਨੂੰ ਰੱਬ ਦੀ ਭਗਤੀ ਵੱਲ ਪ੍ਰੇਰਨਾ ਹੋ ਸਕਦਾ ਹੈ ਉਹਨਾਂ ਲਈ ਕੋਈ ਧਾਰਮਿਕ ਗ੍ਰੰਥ ਜਾਂ ਸਾਧੂ ਦਯਾ ਸਿੰਘ ਆਰਿਫ ਦੀ ਜ਼ਿੰਦਗੀ ਬਿਲਾਸ ਵਰਗੀਆਂ ਪੁਸਤਕਾਂ ਹੀ ਪੜ੍ਹਨਯੋਗ ਹੋਣਗੀਆਂ, ਹੋਰ ਕੁਝ ਨਹੀਂ।। ਜਿਹੜੇ ਵਿਅਕਤੀਆਂ ਦਾ ਮਕਸਦ ਬਿਜ਼ਨੈੱਸ ਵਿੱਚ ਦੂਸਰਿਆਂ ਤੋਂ ਅੱਗੇ ਲੰਘਣਾ ਅਤੇ ਵੱਧ ਤੋਂ ਵੱਧ ਪੈਸੇ ਕਮਾਉਣਾ ਹੈ, ਉਹਨਾਂ ਨੂੰ ਸਵੇਟ ਮਾਰਡਨ, ਡੇਲ ਕਰਨੈਂਜ਼ੀ ਜਾਂ ਸ਼ਿਵ ਖੇੜਾ ਵਰਗੇ ਲੇਖਕਾਂ ਦੀਆਂ ਕਿਤਾਬਾਂ ਹੀ ਵਧੀਆ ਲੱਗਣਗੀਆਂ। ਕੁਝ ਹੋਰ ਰੰਗੀਨ ਰਾਤਾਂ ਜਾਂ ਜਵਾਨੀ ਦੇ ਜਲਵੇ ਵਰਗੀਆਂ ਕਿਤਾਬਾਂ

ਵੱਲ ਖਿੱਚੇ ਜਾਂਦੇ ਹਨ। ਸੋ ਕਿਤਾਬਾਂ ਦੀ ਚੋਣ ਵਿੱਚ ਇੱਕ ਮੂਲ ਸਵਾਲ ਇਹ ਹੈ ਕਿ ਬੰਦੇ ਦੀ ਜ਼ਿੰਦਗੀ ਦਾ ਮਕਸਦ ਕੀ ਹੋਣਾ ਚਾਹੀਦਾ ਹੈ?

ਅਸੀਂ ਸਮਝਦੇ ਹਾਂ ਕਿ ਇਹ ਸੰਸਾਰ ਸੱਚ ਹੈ, ਇਸ ਜੀਵਨ ਤੋਂ ਬਾਅਦ ਕੋਈ ਹੋਰ ਜੀਵਨ ਨਹੀਂ ਹੈ, ਸੋ ਇਸ ਜ਼ਿੰਦਗੀ ਨੂੰ ਹੀ ਵਧੀਆ ਬਨਾਉਣਾ ਚਾਹੀਦਾ ਹੈ, ਜਿਸਦੇ ਲਈ ਹਰ ਵਿਅਕਤੀ ਦੀਆਂ ਸਰੀਰਕ ਅਤੇ ਮਾਨਸਿਕ ਲੋੜਾਂ ਦੀ ਪੂਰਤੀ ਹੋਣੀ ਚਾਹੀਦੀ ਹੈ। ਪਰ ਮਨੁੱਖ ਇੱਕ ਸਮਾਜਿਕ ਪ੍ਰਾਣੀ ਹੈ, ਇਸਦੀ ਜ਼ਿੰਦਗੀ ਨੂੰ ਇਸਦੇ ਆਲੇ ਦੁਆਲੇ ਨਾਲੋਂ ਤੋੜ ਕੇ ਨਹੀਂ ਵੇਖਿਆ ਜਾ ਸਕਦਾ। ਇਸ ਕਰਕੇ ਵਧੀਆ ਜ਼ਿੰਦਗੀ ਦੇ ਲਈ ਪਦਾਰਥਕ ਸਹੂਲਤਾਂ ਦੇ ਨਾਲ ਨਾਲ ਸਮਾਜਿਕ ਆਲਾ ਦੁਆਲਾ ਵੀ ਚੰਗਾ ਹੋਣਾ ਚਾਹੀਦਾ ਹੈ। ਇਸ ਸਾਰੇ ਕੁਝ ਲਈ ਚੰਗਾ ਆਰਥਿਕ ਅਤੇ ਰਾਜਨੀਤਕ ਪ੍ਰਬੰਧ, ਚੰਗਾ ਸਭਿਆਚਾਰ, ਚੰਗਾ ਕੁਦਰਤੀ ਵਾਤਾਵਰਣ ਆਦਿ ਜਰੂਰੀ ਹੈ। ਅਜਿਹਾ ਚੰਗਾ ਆਲਾ ਦੁਆਲਾ ਸਿਰਜਣ ਲਈ ਚੰਗੀਆਂ ਕਿਤਾਬਾਂ ਸਹਾਈ ਹੁੰਦੀਆਂ ਹਨ। ਇਹ ਨਹੀਂ ਕਿ ਅਜਿਹੀਆਂ ਚੰਗੀਆਂ ਕਿਤਾਬਾਂ ਕੋਈ ਲੰਮੇ ਚੌੜੇ ਉਪਦੇਸ਼ ਦੇਣ ਵਾਲੀਆਂ ਹੁੰਦੀਆਂ ਹਨ। ਸਗੋਂ ਇਹ ਵਿਅਕਤੀ ਦੀ ਸੋਚ ਅਤੇ ਸ਼ਖ਼ਸੀਅਤ ਨੂੰ ਇਸ ਤਰ੍ਹਾਂ ਢਾਲਣ ਵਾਲੀਆਂ ਹੋਣ ਕਿ ਉਹ ਦੂਸਰਿਆਂ ਦੀਆਂ ਭਾਵਨਾਵਾਂ ਨੂੰ ਸਮਝਣ ਦੇ ਯੋਗ ਹੋਵੇ, ਉਸ ਨੂੰ ਦੂਸਰਿਆਂ ਦੇ ਦੁੱਖ ਸੁੱਖ ਆਪਣੇ ਦੁੱਖ ਸੁੱਖ ਲੱਗਣ, ਉਹ ਗਲਤ ਦੇ ਖ਼ਿਲਾਫ ਅਤੇ ਠੀਕ ਗੱਲ ਦੇ ਹੱਕ ਵਿੱਚ ਦ੍ਰਿੜਤਾ ਨਾਲ ਖੜ੍ਹ ਅਤੇ ਲੜ ਸਕੇ। ਸਚਾਈ, ਨੇਕੀ, ਪਿਆਰ, ਹਮਦਰਦੀ ਉਸਦੇ ਸੁਭਾਅ ਦਾ ਅੰਗ ਅਤੇ ਸਮੁੱਚੀ ਮਨੁੱਖ ਜਾਤੀ ਦੀ ਤਰੱਕੀ ਉਸਦੀ ਸੋਚ ਦਾ ਅੰਗ ਬਣ ਜਾਵੇ। ਉਹ ਖ਼ੁਦ ਦੀਆਂ ਮੁਸ਼ਕਿਲਾਂ ਹੱਲ ਕਰਨ ਦੇ ਕਾਬਲ ਹੋਵੇ ਅਤੇ ਦੂਸਰਿਆਂ ਦੀਆਂ ਮੁਸ਼ਕਿਲਾਂ ਨੂੰ ਦੂਰ ਕਰਨ ਵਿੱਚ ਸਹਾਈ ਹੋ ਸਕੇ। ਉਹ ਧਰਮਾਂ, ਜਾਤਾਂ, ਨਸਲਾਂ ਦੇ

ਭੇਦ ਭਾਵਾਂ ਤੋਂ ਮੁਕਤ ਹੋਵੇ। ਉਹ ਵਿਗਿਆਨ ਦੀਆਂ ਪ੍ਰਾਪਤੀਆਂ ਨੂੰ ਸਮਝ ਸਕੇ ਅਤੇ ਕੁਦਰਤ ਦੇ ਸੁਹੱਪਣ ਨੂੰ ਮਾਣ ਸਕੇ। ਸੋ ਚੰਗੀਆਂ ਕਿਤਾਬਾਂ ਦੀ ਚੋਣ ਨੂੰ ਚੰਗੇ ਮਨੁੱਖ ਅਤੇ ਚੰਗਾ ਸਮਾਜ ਉਸਾਰਣ ਦੀ ਪ੍ਰਕਿਰਿਆ ਤੋਂ ਨਿਖੇੜ ਕੇ ਨਹੀਂ ਵੇਖਿਆ ਜਾ ਸਕਦਾ।।

# ਵਿਗਿਆਨ ਅਤੇ ਮਨੁੱਖੀ ਜ਼ਿੰਦਗੀ

ਸਾਡੇ ਘਰ ਵਿਗਿਆਨ ਦੁਆਰਾ ਪੈਦਾ ਕੀਤੀਆਂ ਚੀਜਾਂ ਨਾਲ ਭਰੇ ਪਏ ਹਨ ਪਰ ਸਾਡੀਆਂ ਸੋਚਾਂ ਵਿਚੋਂ ਵਿਗਿਆਨ ਅਕਸਰ ਗੈਰਹਾਜਰ ਰਹਿੰਦਾ ਹੈ। ਇਹੀ ਕਾਰਣ ਹੈ ਕਿ ਅਸੀਂ ਸੈਂਕੜੇ ਦਿਨ ਦਿਹਾਰ ਮਨਾਉਂਦੇ ਹਾਂ ਪਰ 28 ਫਰਵਰੀ ਨੂੰ ਭਾਰਤ ਵਿੱਚ ਵਿਗਿਆਨ ਦਿਵਸ ਹੁੰਦਾ ਇਹ ਬਹੁਤ ਘੱਟ ਲੋਕਾਂ ਨੂੰ ਪਤਾ ਹੈ। ਘੱਟੋ ਘੱਟ ਇਸ ਦਿਨ ਤਾਂ ਸਾਡਾ ਫਰਜ਼ ਬਣਦਾ ਹੈ ਕਿ ਅਸੀਂ ਉਨ੍ਹਾਂ ਹਜਾਰਾਂ ਵਿਗਿਆਨਕਾਂ ਨੂੰ ਯਾਦ ਕਰੀਏ ਜਿਨ੍ਹਾਂ ਨੇ ਆਪਣੇ ਸੁਖ ਆਰਾਮ ਨੂੰ ਛੱਡ ਕੇ ਆਪਣੀ ਸਾਰੀ ਜ਼ਿੰਦਗੀ ਕੁਦਰਤ ਦੇ ਭੇਤਾਂ ਨੂੰ ਲੱਭਣ ਅਤੇ ਮਨੁੱਖ ਦੇ ਭਲੇ ਖਾਤਰ ਉਹਨਾਂ ਨੂੰ ਵਰਤਣ ਦੀਆਂ ਵਿਧੀਆਂ ਲੱਭਣ ਵਿੱਚ ਲਗਾ ਦਿੱਤੀ। ਯਾਦ ਕਰੀਏ ਉਸ ਬਰੂਨੋ ਨੂੰ ਜਿਸਨੂੰ ਇੱਕ ਵਿਗਿਆਨਕ ਸੱਚ ’ਤੇ ਖੜ੍ਹਨ ਲਈ ਸੱਤ ਸਾਲ ਤਸੀਹੇ ਦੇਣ ਉਪਰੰਤ ਜਿਉਂਦਾ ਸਾੜ ਦਿੱਤਾ ਗਿਆ, ਉਸ ਗਲੈਲੀਓ ਨੂੰ ਜਿਸਨੂੰ ਉਸਦੇ ਚੰਗੇ ਰੁਤਬੇ ਦੇ ਬਾਵਜੂਦ ਜੇਲ੍ਹਾਂ ਕਚਹਿਰੀਆਂ ਵਿੱਚ ਬੁਰੀ ਤਰ੍ਹਾਂ ਤੰਗ ਅਤੇ ਜ਼ਲੀਲ ਕੀਤਾ ਜਾਂਦਾ ਰਿਹਾ, ਹਲਕਾਅ ਦਾ ਇਲਾਜ ਲੱਭਣ ਵਾਲੇ ਉਸ ਲੂਈ ਪਾਸਚਰ ਨੂੰ ਜੋ ਹਲਕੇ ਕੁੱਤੇ ਦੇ ਮੂੰਹ ਵਿੱਚ ਨਲਕੀ ਲਾ ਕੇ ਆਪਣੇ ਮੂੰਹ ਨਾਲ ਹਲਕਾਅ ਦੇ ਜੀਵਾਣੂਆਂ ਨਾਲ ਭਰੀ ਰਾਲ ਖਿੱਚਣ ਦੇ ਰਿਸਕ ਲੈਂਦਾ ਰਿਹਾ, ਉਸ ਕਲਪਨਾ ਚਾਵਲਾ ਨੂੰ ਜੋ ਪੁਲਾੜ ਦੇ ਭੇਤ ਲੱਭਣ ਗਈ ਪੁਲਾੜ ਵਿੱਚ ਹੀ ਸਮਾ ਗਈ।

28 ਫਰਵਰੀ 1928 ਨੂੰ ਭਾਰਤੀ ਵਿਗਿਆਨਕ ਸੀ.ਵੀ. ਰਮਨ ਨੇ ਰੋਸ਼ਨੀ ਦੇ ਖਿੰਡਾਅ ਸਬੰਧੀ ਆਪਣਾ ਮਸ਼ਹੂਰ ਸਿਧਾਂਤ ‘ਰਮਨ ਇਫੈਕਟ’ ਦਿੱਤਾ ਸੀ। ਇਸ ਖੋਜ ’ਤੇ ਉਹਨਾਂ ਨੂੰ 1930 ਵਿੱਚ ਨੋਬਲ ਇਨਾਮ ਦਿੱਤਾ ਗਿਆ। ਸਾਡੇ ਆਪਣੇ

ਵਿਗਿਆਨਕ ਦੀ ਇਸ ਵੱਡੀ ਖੋਜ ਨੂੰ ਮਾਣ ਦਿੰਦੇ ਹੋਏ 28 ਫਰਵਰੀ ਦਾ ਦਿਨ ਵਿਗਿਆਨ ਦਿਵਸ ਵਜੋਂ ਐਲਾਨਿਆ ਗਿਆ ਹੈ।

ਵਿਗਿਆਨ ਦੀ ਪਹਿਲੀ ਖੋਜ ਅੱਗ ਨੂੰ ਮੰਨਿਆ ਗਿਆ ਹੈ। ਜਦ ਆਦਿ-ਮਨੁੱਖ ਨੇ ਅੱਗ ਨੂੰ ਬਾਲਣਾ, ਸਾਂਭਣਾ ਅਤੇ ਕੰਟਰੋਲ ਵਿੱਚ ਰੱਖਣਾ ਸਿੱਖ ਲਿਆ ਤਾਂ ਇਸ ਤਬਾਹਕਾਰੀ ਅੱਗ ਨੇ ਉਸਦੇ ਜੀਵਨ ਨੂੰ ਪੂਰੀ ਤਰ੍ਹਾਂ ਬਦਲ ਕੇ ਰੱਖ ਦਿੱਤਾ। ਉਸਦਾ ਠੰਢ ਤੋਂ ਬਚਾਅ ਹੋਣ ਲੱਗਾ, ਜੰਗਲੀ ਜਾਨਵਰਾਂ ਦਾ ਖਤਰਾ ਘਟ ਗਿਆ, ਰਾਤਾਂ ਨੂੰ ਰੋਸ਼ਨੀ ਹੋਣ ਲੱਗੀ, ਅੱਗ ਉਤੇ ਭੋਜਨ ਪਕਾਉਣ ਨਾਲ ਉਹ ਨਰਮ ਅਤੇ ਸੁਆਦੀ ਹੋਣ ਲੱਗਾ। ਨਰਮ ਮਾਸ ਖਾਣ ਨਾਲ ਉਸਦੇ ਜਬਾੜਿਆਂ ਦਾ ਆਕਾਰ ਘਟਣ ਲੱਗਾ ਅਤੇ ਉਸਦਾ ਚਿਹਰਾ 'ਬੰਦਿਆਂ' ਵਰਗਾ ਬਣਨ ਲੱਗਾ।

ਇਸਤੋਂ ਬਾਅਦ ਵਿਗਿਆਨ ਮਨੁੱਖ ਦੇ ਜੀਵਨ ਵਿੱਚ ਹੌਲੀ ਹੌਲੀ ਅੱਗੇ ਵਧਦਾ ਗਿਆ। ਜਿੱਥੇ ਇੱਕ ਪਾਸੇ ਮਨੁੱਖ ਆਪਣੀਆਂ ਮੁਸ਼ਕਿਲਾਂ ਦੇ ਹੱਲ ਲਈ ਦੇਵੀ ਦੇਵਤਿਆਂ ਦੀ ਪੂਜਾ ਕਰਨ ਲੱਗਾ ਉਥੇ ਕੁਝ ਲੋਕ ਇਹਨਾਂ ਮੁਸ਼ਕਿਲਾਂ ਦਾ ਕਾਰਣ ਬਣਦੇ ਕੁਦਰਤੀ ਵਰਤਾਰਿਆਂ ਪਿੱਛੇ ਕੰਮ ਕਰਦੇ ਨਿਯਮਾਂ ਨੂੰ ਸਮਝਣ ਅਤੇ ਵਰਤਣ ਦੀਆਂ ਕੋਸ਼ਿਸ਼ਾਂ ਕਰਨ ਲੱਗੇ। ਇਹ ਦੂਸਰਾ ਰਾਹ ਵਿਗਿਆਨ ਦਾ ਰਾਹ ਸੀ। ਅੱਜ ਮਨੁੱਖ ਦਾ ਜੀਵਨ ਜਿੰਨਾ ਕੁ ਸੁਖਾਲਾ ਬਣਿਆ ਹੈ ਇਹ ਵਿਗਿਆਨ ਦੇ ਰਾਹ 'ਤੇ ਚੱਲਣ ਵਾਲੇ ਦੂਸਰੇ ਗਰੁੱਪ ਦੀਆਂ ਕੋਸ਼ਿਸ਼ਾਂ ਸਦਕਾ ਹੀ ਹੋਇਆ ਹੈ। ਪੂਜਾ, ਸ਼ਰਧਾ, ਵਿਸ਼ਵਾਸ ਮਨੁੱਖ ਨੂੰ ਦੁੱਖ ਝੱਲਣ ਦੇ ਕਾਬਲ ਤਾਂ ਜਰੂਰ ਬਣਾਉਂਦੇ ਹਨ ਪਰ ਦੁੱਖ ਦੂਰ ਕਰਨ ਦੇ ਕਾਬਲ ਵਿਗਿਆਨ ਹੀ ਬਣਾਉਂਦਾ ਹੈ। ਚਾਹੇ ਕੁਝ ਲੋਕਾਂ ਨੂੰ ਲੱਗ ਸਕਦਾ ਹੈ ਕਿ ਵਿਗਿਆਨ ਦੇ ਨਾਲ ਮਨੁੱਖੀ ਦੁੱਖ ਤਕਲੀਫ਼ਾਂ ਘਟੀਆਂ ਨਹੀਂ ਪਰ ਇਹ ਵਿਚਾਰ ਵਿਗਿਆਨ ਪ੍ਰਤੀ ਸਾਡੇ ਮਨਾਂ ਵਿੱਚ ਪਈ ਨਾਕਾਰਆਤਮਿਕ ਸੋਚ ਦਾ

ਹੀ ਸਿੱਟਾ ਹਨ। ਅਸਲ ਵਿੱਚ ਇਉਂ ਨਹੀਂ ਹੈ। ਹਾਂ, ਇਹ ਜਰੂਰ ਹੈ ਕਿ ਵਿਗਿਆਨ ਸਦਕਾ ਅਸੀਂ ਸੌਖੇ ਜੀਵਨ ਦੇ ਆਦੀ ਹੋ ਗਏ ਹਾਂ, ਇਸ ਸੌਖਿਆਈ ਵਿੱਚ ਆਈ ਥੋੜ੍ਹੀ ਤਕਲੀਫ਼ ਵੀ ਸਾਨੂੰ ਬਹੁਤੀ ਲਗਦੀ ਹੈ। ਅੱਧੀ ਸਦੀ ਪਹਿਲਾਂ ਵਾਲੀ ਸਾਡੀ ਪੀੜ੍ਹੀ ਜੇਠ ਹਾੜ੍ਹ ਦੀਆਂ ਲੋਆਂ ਅਤੇ ਭਾਦੋਂ ਦੇ ਹੁੱਟ ਵੀ ਚੁੱਪਚਾਪ ਕੱਟ ਲੈਂਦੀ ਸੀ ਪਰ ਹੁਣ ਬਿਜਲੀ ਵਿੱਚ ਲਗਦੀ 2-4 ਘੰਟੇ ਦੀ ਕੱਟ ਵੀ ਲਗਦਾ ਹੈ ਜਾਨ ਕੱਢ ਦੇਵੇਗੀ।

ਫਿਰ ਵੀ ਸਵਾਲ ਕੀਤਾ ਜਾ ਸਕਦਾ ਹੈ ਕਿ ਵਿਗਿਆਨ ਦੀ ਐਨੀ ਤਰੱਕੀ ਦੇ ਬਾਵਜੂਦ ਮਨੁੱਖ ਦੀਆਂ ਮੁਸ਼ਕਿਲਾਂ ਦਾ ਹੱਲ ਕਿਉਂ ਨਹੀਂ ਹੋ ਰਿਹਾ?

ਪਹਿਲੀ ਗੱਲ ਤਾਂ ਵਿਗਿਆਨ ਅਜੇ ਬਾਲਪਨ ਵਿੱਚ ਹੀ ਹੈ। ਅਜੋਕਾ ਮਨੁੱਖ, ਭਾਵ ਹੁਣ ਵਾਲੇ ਮਨੁੱਖ ਵਰਗੀ ਸਰੀਰਕ ਅਤੇ ਦਿਮਾਗੀ ਬਣਤਰ ਵਾਲਾ ਮਨੁੱਖ '*ਹੋਮੋ ਸੇਪੀਅਨ*' ਅੱਜ ਤੋਂ 40 ਕੁ ਹਜਾਰ ਸਾਲ ਪਹਿਲਾਂ ਹੋਂਦ ਵਿੱਚ ਆ ਚੁੱਕਾ ਸੀ। ਸਾਨੂੰ ਇਹ ਵੀ ਅੰਦਾਜਾ ਹੈ ਕਿ ਲੱਗਭੱਗ 10 ਕੁ ਹਜਾਰ ਸਾਲ ਤੋਂ ਮਨੁੱਖ ਸਭਿਅਤਾ ਦੀ ਰਾਹ 'ਤੇ ਤੁਰਨ ਲੱਗ ਪਿਆ ਸੀ। ਪਰ ਜਿਸਨੂੰ ਅਸੀਂ ਵਿਗਿਆਨਕ ਯੁੱਗ ਕਹਿੰਦੇ ਹਾਂ ਇਸਦੀ ਸ਼ੁਰੂਆਤ ਤਾਂ ਪੰਦਰਵੀਂ ਸੋਲ੍ਹਵੀਂ ਸਦੀ ਵਿੱਚ ਹੀ ਹੋਈ। ਯਾਨੀ ਕਿ ਆਧੁਨਿਕ ਮਨੁੱਖ ਜਾਤੀ ਦੇ 40-50 ਹਜਾਰ ਸਾਲ ਦੇ ਇਤਿਹਾਸ ਵਿਚੋਂ 4 ਜਾਂ 5 ਸੌ ਸਾਲ ਦਾ ਸਮਾਂ ਹੀ ਵਿਗਿਆਨ ਨੂੰ ਮਿਲਿਆ ਹੈ, ਜੋ ਕਿ ਮਨੁੱਖ ਜਾਤੀ ਦੇ ਕੁੱਲ ਇਤਿਹਾਸ ਦਾ 1 ਪ੍ਰਤੀਸ਼ਤ ਹੀ ਹੈ। ਅਜੇ ਤਾਂ ਅਸੀਂ ਸਰੀਰ ਵਿਚੋਂ ਜੀਵਾਣੂਆਂ (bacteria) ਨੂੰ ਮਾਰਨ ਜੋਗੇ ਹੀ ਹੋਏ ਹਾਂ, ਵਿਸ਼ਾਣੂ (virus) ਤਾਂ ਕਦੇ ਏਡਜ਼ ਅਤੇ ਕਦੇ ਸਵਾਈਨ ਫਲੂ ਦੇ ਰੂਪ ਵਿੱਚ ਸਾਨੂੰ ਭੈਅਭੀਤ ਕਰਦੇ ਰਹਿੰਦੇ ਹਨ, ਜੀਨਾਂ ਰਾਹੀਂ ਵਿਰਸੇ 'ਚੋਂ ਪ੍ਰਾਪਤ ਨੁਕਸਾਂ, ਰੋਗਾਂ ਦਾ ਅਜੇ ਕੋਈ ਤਸੱਲੀਬਖਸ਼ ਹੱਲ ਨਹੀਂ ਲੱਭਿਆ। ਅਜੇ ਮਨੁੱਖ ਖੁਦ ਤਾਂ ਧਰਤੀ ਤੋਂ ਪਾਸੇ ਬੱਸ ਚੰਦ ਤੀਕ ਹੀ ਜਾ ਸਕਿਆ ਹੈ

ਅਤੇ ਆਪਣੇ ਸਭ ਤੋਂ ਨੇੜਲੇ ਘੇਰੇ, ਯਾਨੀ ਸੂਰਜ ਮੰਡਲ ਦੇ ਗ੍ਰਹਿਾਂ, ਨੂੰ ਵੀ ਤਸਵੀਰਾਂ ਜਾਂ ਦੂਰਬੀਨਾਂ ਰਾਹੀਂ ਦੇਖ ਕੇ ਹੀ ਸਾਰ ਲੈਂਦਾ ਹੈ ਜਦ ਕਿ ਬ੍ਰਹਿਮੰਡ ਤਾਂ ਅਤਿ ਵਿਸ਼ਾਲ ਹੈ। ਅਜੇ ਤਾਂ ਬੁਢਾਪਾ, ਜ਼ਿੰਦਗੀ ਦੀ ਸਿਖਰ ਦੁਪਹਿਰੇ ਮੌਤਾਂ, ਅੰਗਹੀਣਤਾ ਆਦਿ ਜ਼ਿੰਦਗੀ ਨੂੰ ਨਰਕ ਬਣਾ ਦਿੰਦੀਆਂ ਹਨ। ਅਜੇ ਤਾਂ ਜਿੰਨੇ ਕੁ ਮਨੁੱਖ ਧਰਤੀ ਉੱਤੇ ਰਹਿ ਰਹੇ ਹਨ ਇਹਨਾਂ ਸਭਨਾਂ ਲਈ ਪੂਰੀ ਖੁਰਾਕ ਪੈਦਾ ਕਰੀ ਜਾਣਾ ਵੀ ਚਣੌਤੀਪੂਰਨ ਬਣਿਆ ਰਹਿੰਦਾ ਹੈ। ਅਜੇ ਤਾਂ ਭੁਚਾਲ ਬਿਨਾਂ ਦੱਸੇ ਹੀ ਕਹਿਰ ਵਰਤਾ ਜਾਂਦੇ ਹਨ ਅਤੇ ਸੁਨਾਮੀਆਂ ਵਰਗੇ ਸਮੁੰਦਰੀ ਤੂਫ਼ਾਨ ਲੋਕਾਂ ਨੂੰ ਸੰਭਲਣ ਜਾਂ ਦੂਰ ਜਾਣ ਦਾ ਮੌਕਾ ਦਿੱਤੇ ਬਿਨਾਂ ਹੀ ਦਬੋਚ ਲੈਂਦੇ ਹਨ। ਜਦੋਂ ਕੁਦਰਤ ਦਾ ਕੋਈ ਅੰਤ ਨਹੀਂ ਤਾਂ ਇਸ ਨੂੰ ਸਮਝਣ ਵਾਲੇ ਵਿਗਿਆਨ ਦਾ ਵੀ ਕੋਈ ਅੰਤ ਨਹੀਂ। ਸਹੀ ਵਿਗਿਆਨਕ ਯੁੱਗ ਬਨਾਉਣ ਲਈ ਅਜੇ ਤਾਂ ਵਿਗਿਆਨ ਵੱਲੋਂ ਬਹੁਤ ਕੁਝ ਕੀਤੇ ਜਾਣਾ ਬਾਕੀ ਹੈ। ਅਜੋਕੇ ਸਮੇਂ ਨੂੰ ਵਿਗਿਆਨਕ ਯੁੱਗ ਇਸ ਕਰਕੇ ਹੀ ਕਿਹਾ ਜਾਂਦਾ ਹੈ ਕਿ ਮਨੁੱਖ ਜਾਤੀ ਹੁਣ ਆਪਣੀਆਂ ਸਮੱਸਿਆਵਾਂ ਦਾ ਹੱਲ ਲੱਭਣ ਅਤੇ ਆਪਣੀਆਂ ਇਛਾਵਾਂ ਨੂੰ ਪੂਰਾ ਕਰਨ ਲਈ ਮੁੱਖ ਤੌਰ ’ਤੇ ਵਿਗਿਆਨ ਦਾ ਆਸਰਾ ਲੈਣ ਲੱਗੀ ਹੈ।

ਇਹ ਅੱਜ ਹੀ ਨਹੀਂ ਕਿ ਆਮ ਲੋਕਾਂ ਵੱਲੋਂ ਵਿਗਿਆਨਕ ਤਰੱਕੀ ਦਾ ਸਿਖਰ ਆ ਗਿਆ ਸਮਝਿਆ ਜਾਣ ਲੱਗਾ ਹੈ। ਇਸ ਸਬੰਧੀ ਬਹੁਤ ਹੀ ਮਸ਼ਹੂਰ ਅਤੇ ਦਿਲਚਸਪ ਕਿੱਸਾ ਅਮਰੀਕੀ ਪੇਟੈਂਟ ਦਫ਼ਤਰ ਦਾ ਹੈ (ਪੇਟੈਂਟ ਆਫ਼ਿਸ ਵਿੱਚ ਨਵੀਆਂ ਖੋਜਾਂ ਜਾਂ ਕਾਢਾਂ ਰਜਿਸਟਰਡ ਕੀਤੀਆਂ ਜਾਂਦੀਆਂ ਹਨ) 1899 ਵਿੱਚ ਇਸਦੇ ਡਾਇਰੈਕਟਰ ਚਾਰਲਸ ਐੱਚ. ਡੁਐੱਲ ਨੇ ਅਮਰੀਕੀ ਰਾਸ਼ਟਰਪਤੀ ਨੂੰ ਲਿਖਿਆ, ‘ਜੋ ਵੀ ਖੋਜਿਆ ਜਾ ਸਕਦਾ ਸੀ ਉਹ ਖੋਜ ਲਿਆ ਗਿਆ ਹੈ’

(Everything that can be invented has been invented) ਇਸ ਲਈ ਪੇਟੈਂਟ ਦਫ਼ਤਰ ਹੁਣ ਬੰਦ ਕਰ ਦੇਣਾ ਚਾਹੀਦਾ ਹੈ।

ਕਹਿਣ ਦਾ ਭਾਵ ਹੈ ਕਿ ਅਕਸਰ ਇਹ ਕਹਿ ਦਿੱਤਾ ਜਾਂਦਾ ਹੈ ਕਿ ਵਿਗਿਆਨ ਨੇ ਆਪਣੀ ਸਿਖਰ ਛੋਹ ਲਈ ਹੈ ਅਤੇ ਫਿਰ ਮੌਜੂਦਾ ਯੁੱਗ ਦੀਆਂ ਸਮੱਸਿਆਵਾਂ ਗਿਣਾ ਕੇ ਇਹ ਅਹਿਸਾਸ ਕਰਵਾਇਆ ਜਾਂਦਾ ਹੈ ਕਿ ਵਿਗਿਆਨ ਮਨੁੱਖ ਦੀਆਂ ਸਮੱਸਿਆਵਾਂ ਹੱਲ ਨਹੀਂ ਕਰ ਸਕਦਾ। ਇਹ ਵਿਗਿਆਨ ਵਿਰੋਧੀ ਮਾਨਸਿਕਤਾ ਵਿਚੋਂ ਪੈਦਾ ਹੋਈਆਂ ਗੱਲਾਂ ਹਨ। ਇਹ ਠੀਕ ਹੈ ਕਿ ਵਿਗਿਆਨਕ ਤਰੱਕੀ ਦੇ ਨਾਲ ਕੁਝ ਨਵੀਆਂ ਸਮੱਸਿਆਵਾਂ ਪੈਦਾ ਹੋਈਆਂ ਹਨ ਪਰ ਵਿਗਿਆਨ ਦਾ ਹੋਰ ਵਿਕਾਸ ਹੀ ਇਹਨਾਂ ਸਮੱਸਿਆਵਾਂ ਦਾ ਹੱਲ ਕਰੇਗਾ। ਸੋ ਵਿਗਿਆਨ ਦੇ ਰਸਤੇ ਉੱਤੇ ਅਜੇ ਮਨੁੱਖਤਾ ਨੂੰ ਹੋਰ ਬਹੁਤ ਪੈਂਡਾ ਮਾਰਨ ਦੀ ਲੋੜ ਹੈ। 25ਵੀਂ ਸਦੀ ਦਾ ਮਨੁੱਖ ਵਿਗਿਆਨ ਦੀਆਂ ਜੋ ਸਹੂਲਤਾਂ ਵਰਤੇਗਾ ਉਸ ਅੱਗੇ ਸਾਡੀਆਂ ਅਜੋਕੀਆਂ ਸਹੂਲਤਾਂ ਅਤੇ ਸਾਧਨ ਬਹੁਤ ਪਛੜੇ ਅਤੇ ਬਚਕਾਨਾ ਜਾਪਣਗੇ।

ਇੱਕ ਗੱਲ ਹੋਰ ਵੀ ਧਿਆਨ ਦੇਣ ਵਾਲੀ ਹੈ ਕਿ ਵਿਗਿਆਨਕ ਖੋਜਾਂ ਅਤੇ ਕਾਢਾਂ ਨੂੰ ਵਰਤੋਂ ਵਿੱਚ ਲਿਆ ਕੇ ਹੀ ਕੋਈ ਸਮਾਜ ਵਿਗਿਆਨਕ ਯੁੱਗ ਦਾ ਹਾਣੀ ਨਹੀਂ ਹੋ ਜਾਂਦਾ। ਇਸਦੇ ਲਈ ਆਰਥਿਕ ਸਮਾਜਿਕ ਪ੍ਰਬੰਧ ਨੂੰ ਵੀ ਵਿਗਿਆਨਕ ਲੀਹਾਂ ਉੱਤੇ ਉਸਾਰਨ ਦੀ ਲੋੜ ਹੈ। ਫਿਰ ਹੀ ਵਿਗਿਆਨ ਦੀ ਤਰੱਕੀ ਦੇ ਲਾਭ ਸਾਰੀ ਮਨੁੱਖ ਜਾਤੀ ਤੀਕ ਪਹੁੰਚਣਗੇ ਅਤੇ ਵਿਗਿਆਨ ਦੀ ਦੁਰਵਰਤੋਂ ਰੁਕ ਸਕੇਗੀ। ਇਸਦੇ ਨਾਲ ਇਹ ਵੀ ਜਰੂਰੀ ਹੈ ਕਿ ਅਸੀਂ ਕੇਵਲ ਵਿਗਿਆਨਕ ਸਹੂਲਤਾਂ ਨੂੰ ਵਰਤਣ ਤੱਕ ਹੀ ਸੀਮਿਤ ਨਾ ਰਹੀਏ ਸਗੋਂ ਆਪਣੀ ਸੋਚ ਵੀ ਵਿਗਿਆਨਕ ਬਣਾਈਏ।

ਭਾਰਤ ਵਿੱਚ ਵਿਗਿਆਨ ਦਾ ਬਹੁਤਾ ਵਿਕਾਸ ਨਹੀਂ ਹੋਇਆ ਕਿਉਂਕਿ ਇਥੇ ਦਿਮਾਗੀ ਅਤੇ ਸਰੀਰਕ ਕਿਰਤ ਦੋਹਵਾਂ ਨੂੰ ਬੁਰੀ ਤਰ੍ਹਾਂ ਨਿਖੇੜ ਦਿੱਤਾ ਗਿਆ। ਜੋ ਲੋਕ ਕਿਰਤ ਕਰਦੇ ਹਨ ਉਹਨਾਂ ਦਾ ਵਾਹ ਹੀ ਪਦਾਰਥਕ ਸੰਸਾਰ ਨਾਲ ਪੈਂਦਾ ਹੈ ਅਤੇ ਉਹੀ ਲੋਕ ਆਪਣੀ ਕਿਰਤ ਨੂੰ ਸੁਖਾਲਾ ਕਰਨ ਦੀਆਂ ਕੋਸ਼ਿਸ਼ਾਂ ਵਿਚੋਂ ਆਪਣੇ ਸੰਦਾਂ ਸਾਧਨਾਂ ਦਾ ਵਿਕਾਸ ਕਰਦੇ ਹੋਏ ਵਿਗਿਆਨਕ ਕਾਢਾਂ ਦੇ ਰਾਹ ਪੈਂਦੇ ਹਨ। ਇਸ ਤਰ੍ਹਾਂ ਵਿਗਿਆਨ ਪਦਾਰਥਕ ਵਰਤਾਰਿਆਂ ਦੇ ਦਿਮਾਗੀ ਸੋਚ ਵਿਚਾਰ ਨਾਲ ਸੁਮੇਲ ਵਿਚੋਂ ਪੈਦਾ ਹੁੰਦਾ ਹੈ। ਪਰ ਸਾਡੇ ਸਮਾਜ ਵਿੱਚ ਬੌਧਿਕ ਸੋਚ ਵਿਚਾਰ ਜਾਂ ਲਿਖਣ ਪੜ੍ਹਨ ਵਾਲੇ ਹੋਰ ਸਨ ਅਤੇ ਸੰਦਾਂ ਨਾਲ ਕੁਦਰਤੀ ਸਾਧਨਾਂ ਨੂੰ ਵਰਤੋਂ ਵਿੱਚ ਲਿਆਉਣ ਵਾਲੇ ਹੋਰ। ਪੈਦਾਵਾਰੀ ਕਾਰਜਾਂ ਅਤੇ ਪਦਾਰਥਕ ਵਰਤਾਰਿਆਂ ਨਾਲੋਂ ਟੁੱਟੇ ਹੋਣ ਕਰਕੇ ਦਿਮਾਗੀ ਕਾਰਜਾਂ ਵਾਲੇ ਲੋਕ ਵਿਗਿਆਨ ਦੀ ਬਜਾਏ 'ਬ੍ਰਹਮ' ਦੀ ਖੋਜ ਵਿੱਚ ਹੀ ਲੱਗੇ ਰਹੇ ਅਤੇ ਕਿਰਤ ਕਰਨ ਵਾਲੇ ਆਪਣੇ ਤਜਰਬੇ ਨੂੰ ਬੌਧਿਕ ਸਰਗਰਮੀ ਨਾਲ ਨਾ ਜੋੜ ਸਕਣ ਕਾਰਣ ਵਿਗਿਆਨਕ ਵਿਕਾਸ ਦੇ ਰਾਹ ਨਾ ਪੈ ਸਕੇ ਅਤੇ ਪੀੜ੍ਹੀ ਦਰ ਪੀੜ੍ਹੀ ਉਨ੍ਹਾਂ ਹੀ ਢੰਗਾਂ ਨਾਲ ਕਾਰਜ ਕਰਦੇ ਰਹੇ।

ਇਸਦੇ ਮੁਕਾਬਲੇ ਯੌਰਪੀ ਦੇਸ਼ਾਂ ਦੇ ਲੋਕ ਆਪਣੀਆਂ ਔਖੀਆਂ ਭੁਗੋਲਿਕ ਹਾਲਤਾਂ ਉੱਤੇ ਵਿਗਿਆਨਕ ਜੁਗਤਾਂ ਨਾਲ ਕਾਬੂ ਪਾਉਂਦੇ ਗਏ। ਇਸ ਤਰ੍ਹਾਂ ਵਿਗਿਆਨ ਉਹਨਾਂ ਦੀ ਜੀਵਨ ਜਾਚ ਦਾ ਅੰਗ ਬਣ ਗਿਆ। ਸਾਡੇ ਨਾਲੋਂ ਪੱਛਮੀ ਦੇਸ਼ਾਂ ਦੀ ਤਰੱਕੀ ਦਾ ਰਾਜ਼ ਉਹਨਾਂ ਦਾ ਵਿਗਿਆਨ ਅਤੇ ਤਕਨਾਲੋਜੀ ਦੇ ਖੇਤਰ ਵਿੱਚ ਅੱਗੇ ਲੰਘ ਜਾਣਾ ਹੀ ਸੀ ਨਹੀਂ ਤਾਂ ਕੁਦਰਤੀ ਸੋਮਿਆਂ ਪੱਖੋਂ ਅਸੀਂ ਉਹਨਾਂ ਨਾਲੋਂ ਬਹੁਤ ਅਮੀਰ ਹਾਂ। ਹੁਣ ਵੀ ਜੇ ਅਸੀਂ ਆਪਣੀਆਂ ਮੁਸ਼ਕਿਲਾਂ ਦਾ ਹੱਲ ਕਰਕੇ

ਸੰਸਾਰ ਵਿੱਚ ਅੱਗੇ ਵਧਣਾ ਹੈ ਤਾਂ ਇਹ ਜਰੂਰੀ ਹੈ ਕਿ ਅਸੀਂ ਵਿਗਿਆਨ ਦਾ ਲੜ ਫੜੀਏ।

ਵਿਗਿਆਨ ਨੇ ਮਨੁੱਖ ਨੂੰ ਕੀ ਕੁਝ ਦਿੱਤਾ ਹੈ ਇਸਨੂੰ ਸੈਂਕੜੇ ਪੰਨਿਆਂ ਵਿੱਚ ਵੀ ਨਹੀਂ ਸਮੇਟਿਆ ਜਾ ਸਕਦਾ। ਸੋਚਣ ਵਾਲੀ ਗੱਲ ਇਹ ਹੈ ਕਿ ਅਸੀਂ ਵਿਗਿਆਨ ਦੀਆਂ ਦੇਣਾਂ ਨੂੰ ਕਿਵੇਂ ਵਰਤਣਾ ਹੈ? ਇਸਨੂੰ ਸਾਡੇ ਸੰਸਾਰ ਨੂੰ ਹੋਰ ਵਧੀਆ ਬਨਾਉਣ ਲਈ ਵਰਤਣਾ ਹੈ ਜਾਂ ਵਿਗਿਆਨ ਨੂੰ ਕੁਝ ਲੋਕਾਂ ਦੇ ਲਾਲਚ ਨੂੰ ਪੂਰਾ ਕਰਨ ਦਾ ਸੰਦ ਬਣਾ ਕੇ ਇਸ ਸੰਸਾਰ ਦਾ ਹੁਲੀਆ ਵਿਗਾੜਨ ਦੀ ਇਜਾਜਤ ਦੇਈ ਜਾਣੀ ਹੈ। ਨਿਸਚੇ ਹੀ ਹਰ ਕੋਈ ਚੰਗੇ ਖ਼ੂਬਸੂਰਤ ਸੰਸਾਰ ਵਿੱਚ ਰਹਿਣਾ ਚਾਹੁੰਦਾ ਹੈ। ਤਾਂ ਫਿਰ ਇਸ ਲਈ ਜਰੂਰੀ ਹੈ ਕਿ ਜਿੱਥੇ ਵਿਗਿਆਨਕ ਆਪਣੀਆਂ ਖੋਜਾਂ ਅਤੇ ਕਾਢਾਂ ਦੀ ਸੇਧ ਮਨੁੱਖਤਾ ਦੀ ਭਲਾਈ ਵਾਲੇ ਪਾਸੇ ਲਗਾਈ ਰੱਖਣ ਉਥੇ ਆਮ ਲੋਕ ਵਿਗਿਆਨਕ ਸੋਚ ਦੇ ਧਾਰਨੀ ਹੋਣ ਅਤੇ ਸਾਰੇ ਸਮਾਜਿਕ ਰਾਜਨੀਤਕ ਸਿਸਟਮ ਨੂੰ ਵੀ ਵਿਗਿਆਨਕ ਲੀਹਾਂ ਉਪਰ ਉਸਾਰਿਆ ਜਾਵੇ।

# ਕੁਦਰਤ ਅਤੇ ਵਿਗਿਆਨ

ਕੋਈ ਸਮਾਂ ਸੀ ਜਦ ਮਨੁੱਖ ਪੂਰੀ ਤਰ੍ਹਾਂ ਕੁਦਰਤੀ ਸ਼ਕਤੀਆਂ ਦੇ ਰਹਿਮ ’ਤੇ ਜਿਉਂਦਾ ਸੀ। ਹੜ੍ਹ, ਭੁਚਾਲ, ਤੂਫ਼ਾਨ, ਅੱਗਾਂ, ਅੱਤ ਦੀ ਗਰਮੀ-ਸਰਦੀ ਤੋਂ ਇਲਾਵਾ ਵੱਡੇ ਜਾਨਵਰਾਂ ਦਾ ਖਾਜਾ ਬਣਨ ਤੋਂ ਬਚਣਾ ਅਤੇ ਬਿਮਾਰੀਆਂ ਦੇ ਕਸ਼ਟਾਂ ਤੋਂ ਪਾਰ ਲੰਘਣਾ ਉਸ ਲਈ ਜੀਵਨ ਮੌਤ ਦਾ ਸਵਾਲ ਬਣਿਆ ਰਹਿੰਦਾ ਸੀ। ਸਿਰਫ ਮਨੁੱਖ ਹੀ ਨਹੀਂ, ਸਾਰੇ ਜੀਵ ਅਤੇ ਪੌਦੇ ਇਸੇ ਤਰ੍ਹਾਂ ਕੁਦਰਤ ਦੇ ਗੁਲਾਮ ਸਨ ਅਤੇ ਉਹ ਜਿਉਂਦੇ ਰਹਿਣ ਲਈ ਕੁਦਰਤ ਦੇ ਅਨੁਸਾਰ ਆਪਣੇ ਆਪ ਨੂੰ ਢਾਲਦੇ ਜਾਂਦੇ। ਜੋ ਜੀਵ ਇਸ ਤਰ੍ਹਾਂ ਆਪਣੇ ਆਪ ਨੂੰ ਨਾ ਢਾਲ ਸਕਦੇ ਉਹ ਖਤਮ ਹੋ ਜਾਂਦੇ। ਪਰ ਕੁਦਰਤ ਨਾਲ ਪ੍ਰਤੀਕਿਰਿਆ ਕਰਦਾ ਕਰਦਾ ਮਨੁੱਖ ਦੂਸਰੇ ਜੀਵਾਂ ਨਾਲੋਂ ਇੱਕ ਵੱਖਰੇ ਰਸਤੇ ’ਤੇ ਤੁਰਨ ਲੱਗਾ। ਉਸਨੇ ਕੁਦਰਤ ਦੇ ਨਿਯਮ ਲੱਭੇ, ਉਨ੍ਹਾਂ ਨਿਯਮਾਂ ਨੂੰ ਵਰਤ ਕੇ ਪਹਿਲਾਂ ਉਹ ਇਨ੍ਹਾਂ ਕੁਦਰਤੀ ਸ਼ਕਤੀਆਂ ਤੋਂ ਬਚਣ ਦੇ ਸਮਰੱਥ ਹੋਇਆ ਅਤੇ ਫਿਰ ਕੁਦਰਤੀ ਸ਼ਕਤੀਆਂ ਨੂੰ ਆਪਣੇ ਹਿਤ ਵਿੱਚ ਵਰਤਣ ਦੇ ਕਾਬਲ ਹੋਇਆ। ਇਸ ਤਰ੍ਹਾਂ ਮਨੁੱਖ ਦੇ ਕੁਦਰਤ ਨਾਲ ਸੰਘਰਸ਼ ਵਿੱਚ ਇੱਕ ਸਿਫਤੀ ਤਬਦੀਲੀ ਆ ਗਈ ਅਤੇ ਉਹ ਇਸ ਪ੍ਰਿਥਵੀ ਉਪਰ ਮੌਜੂਦ ਕੁਦਰਤੀ ਸਾਧਨਾਂ ਦਾ ਸਵਾਮੀ ਬਣ ਗਿਆ।

ਕੁਦਰਤ ਅਤੇ ਮਨੁੱਖ ਦੇ ਸੰਘਰਸ਼ ਵਿੱਚ ਮਨੁੱਖ ਦੀਆਂ ਪ੍ਰਾਪਤੀਆਂ ਇੱਕ ਹਾਂ-ਪੱਖੀ ਵਰਤਾਰਾ ਸੀ ਪਰ ਇਸ ਤੋਂ ਅੱਗੇ ਮਨੁੱਖ-ਕੁਦਰਤ ਸਬੰਧਾਂ ਵਿੱਚ ਇੱਕ ਨਵਾਂ ਮੋੜ ਆ ਗਿਆ ਹੈ। ਮਨੁੱਖ ਅਤੇ ਕੁਦਰਤ ਦਾ ਸੰਘਰਸ਼ ਕੇਵਲ ਦੋ ਵਿਰੋਧੀ ਤਾਕਤਾਂ ਵਾਲਾ ਸੰਘਰਸ਼ ਨਹੀਂ। ਮਨੁੱਖ ਖੁਦ ਵੀ ਕੁਦਰਤ ਦਾ ਇੱਕ ਅੰਗ ਹੈ, ਸੋ ਇਸ

ਸੰਘਰਸ਼ ਵਿੱਚ ਜੇ ਕੁਦਰਤ ਨੂੰ ਜਿਆਦਾ ਨੁਕਸਾਨ ਪਹੁੰਚਦਾ ਹੈ ਤਾਂ ਮਨੁੱਖ ਵੀ ਇਸ ਤੋਂ ਅਛੂਤਾ ਨਹੀਂ ਰਹਿ ਸਕਦਾ। ਇਸ ਤਰ੍ਹਾਂ ਅੱਜ ਕੁਦਰਤ ਨਾਲ ਸੰਘਰਸ਼ ਇੱਕ ਨਵੇਂ ਪੜਾਅ ਵਿੱਚ ਦਾਖਲ ਹੋ ਗਿਆ ਹੈ ਜਿਸ ਕਰਕੇ ਕੁਦਰਤ ਪ੍ਰਤੀ ਪਹੁੰਚ ਬਾਰੇ ਨਵੇਂ ਸਿਰੇ ਤੋਂ ਸੋਚ ਵਿਚਾਰ ਕੀਤੀ ਜਾ ਰਹੀ ਹੈ ਅਤੇ ਇਹ ਬਹਿਸ ਦਾ ਭਖਵਾਂ ਮੁੱਦਾ ਬਣਿਆ ਹੋਇਆ ਹੈ। ਇਥੇ ਦੋ ਵਿਰੋਧੀ ਪਹੁੰਚਾਂ ਸਾਹਮਣੇ ਆ ਰਹੀਆਂ ਹਨ - ਇੱਕ ਪਹੁੰਚ ਹੈ ਕਿ ਕੁਦਰਤ ਵੱਲ ਮੁੜਿਆ ਜਾਵੇ ਯਾਨੀ ਕੁਦਰਤ ਦੇ ਅਨੁਸਾਰ ਹੀ ਜੀਵਨ ਜੀਵਿਆ ਜਾਵੇ ; ਦੂਸਰੀ ਪਹੁੰਚ ਹੈ ਕੁਦਰਤ ਦੀ ਪ੍ਰਵਾਹ ਕੀਤੇ ਬਗੈਰ ਮਨੁੱਖ ਦੀਆਂ ਇਛਾਵਾਂ ਪੂਰੀਆਂ ਕੀਤੀਆਂ ਜਾਣ, ਵਾਤਾਵਰਣ ਦੇ ਵਿਗਾੜ ਨਾਲ ਜੋ ਸਮੱਸਿਆਵਾਂ ਪੈਦਾ ਹੁੰਦੀਆਂ ਹਨ ਉਨ੍ਹਾਂ ਨੂੰ ਤਕਨੀਕ ਦੇ ਵਿਕਾਸ ਨਾਲ ਹੱਲ ਕੀਤਾ ਜਾਵੇ।

**ਕੁਦਰਤ ਅਧੀਨ ਚੱਲਣ ਵਾਲੀ ਪਹੁੰਚ -**

ਅੱਜ ਕੁਦਰਤੀ ਵਾਤਾਵਰਣ ਵਿੱਚ ਆਏ ਵਿਗਾੜ ਮਨੁੱਖੀ ਸਿਹਤ ਅਤੇ ਜੀਵਨ ਢੰਗ ਉੱਤੇ ਬੁਰੇ ਅਸਰ ਪਾਉਣ ਲੱਗੇ ਹਨ ਤਾਂ ਕੁਦਰਤ ਵੱਲ ਮੁੜਨ ਦਾ ਨਾਅਰਾ ਉੱਚਾ ਚੁੱਕਿਆ ਜਾ ਰਿਹਾ ਹੈ। ਕਿਹਾ ਜਾ ਰਿਹਾ ਹੈ ਕਿ ਮਨੁੱਖ ਨੂੰ ਕੁਦਰਤ ਅਨੁਸਾਰ ਹੀ ਜਿਉਣਾ ਚਾਹੀਦਾ ਹੈ, ਮਨੁੱਖ ਕੁਦਰਤ ਨਾਲ ਟੱਕਰ ਨਹੀਂ ਲੈ ਸਕਦਾ। ਬਹੁਤ ਸਾਰੇ ਅਗਾਂਹਵਧੂ ਸੋਚ ਰੱਖਣ ਵਾਲੇ ਲੋਕ ਵੀ ਇਸ ਪਹੁੰਚ ਤੋਂ ਪ੍ਰਭਾਵਿਤ ਹੋਏ ਵੇ ਹਨ। ਇਹ ਪਹੁੰਚ ਅਪਨਾਉਣ ਵਾਲੇ ਵਿਗਿਆਨ ਦੀ ਦੁਰਵਰਤੋਂ ਦਾ ਵਿਰੋਧ ਕਰਨ ਦੀ ਬਜਾਏ ਵਿਗਿਆਨ ਦੇ ਹੀ ਵਿਰੋਧ ਵਿੱਚ ਆ ਰਹੇ ਹਨ।

ਇਸ ਸਬੰਧੀ ਸਭ ਤੋਂ ਪਹਿਲੀ ਗੱਲ ਤਾਂ ਇਹ ਹੈ ਕਿ ਮਨੁੱਖ ਦਾ ਕੁਦਰਤ ਨਾਲ ਸੰਘਰਸ਼ ਬੁਨਿਆਦੀ ਚੀਜ ਹੈ। ਮਨੁੱਖ ਦਾ ਸਾਰਾ ਵਿਕਾਸ ਕੁਦਰਤ ਨਾਲ

ਸੰਘਰਸ਼ ਕਰਨ ਵਿਚੋਂ ਹੀ ਹੋਇਆ ਹੈ। ਬਾਕੀ ਜੰਤੂਆਂ ਅਤੇ ਮਨੁੱਖ ਵਿੱਚ ਅੰਤਰ ਹੀ ਇਹੋ ਹੈ ਕਿ ਹੋਰ ਜੀਵ ਕੁਦਰਤ ਦੇ ਅਨੁਸਾਰ ਜੀਵਨ ਜਿਉਂਦੇ ਹਨ ਜਦ ਕਿ ਮਨੁੱਖ ਕੁਦਰਤ ਨੂੰ ਆਪਣੇ ਅਨੁਸਾਰੀ ਬਨਾਉਣ ਵਿੱਚ ਲੱਗਾ ਰਹਿੰਦਾ ਹੈ। ਹੋਰ ਜੀਵਾਂ ਦੀ ਲੱਖਾਂ ਕਰੋੜਾਂ ਦੀ ਗਿਣਤੀ ਵਿੱਚ ਉਤਪਤੀ ਹੁੰਦੀ ਹੈ, ਜਿਹੜੇ ਜੀਵ ਕੁਦਰਤ ਅਨੁਸਾਰ ਢਲ ਨਹੀਂ ਸਕਦੇ ਉਹ ਖਤਮ ਹੋ ਜਾਂਦੇ ਹਨ ਅਤੇ ਜੋ ਢਲ ਜਾਂਦੇ ਹਨ ਸਿਰਫ ਉਹ ਹੀ ਜਿਉਂਦੇ ਰਹਿੰਦੇ ਹਨ। ਡਾਰਵਿਨ ਇਸ ਨੂੰ ਕੁਦਰਤੀ ਚੋਣ ਦਾ ਨਾਂ ਦਿੰਦਾ ਹੈ। ਕੀ ਮਨੁੱਖ ਅਜਿਹੇ ਜੀਵਨ ਢੰਗ ਵੱਲ ਮੁੜ ਸਕਦਾ ਹੈ ਜਿੱਥੇ ਉਸਦੀ ਹੋਂਦ ਸਿਰਫ ਕੁਦਰਤੀ ਸ਼ਕਤੀਆਂ ਦੇ ਰਹਿਮ ’ਤੇ ਹੋਵੇ? ਬਿਲਕੁਲ ਨਹੀਂ, ਇਸੇ ਹਾਲਤ ਵਿਚੋਂ ਤਾਂ ਮਨੁੱਖ ਸੰਘਰਸ਼ ਕਰ ਕੇ ਨਿਕਲਿਆ ਹੈ।

**ਕੁਦਰਤੀ ਵਿਗਾੜ ਵੱਲੋਂ ਬੇਪਰਵਾਹੀ ਵਾਲੀ ਪਹੁੰਚ -**

ਇਹ ਪਹੁੰਚ ਉਪਰੋਕਤ ਸੋਚ ਤੋਂ ਬਿਲਕੁਲ ਉਲਟ ਖੜਦੀ ਹੈ ਜੋ ਕੁਦਰਤੀ ਵਿਗਾੜਾਂ ਅਤੇ ਮਨੁੱਖ ਜਾਤੀ ਉੱਤੇ ਪੈਂਦੇ ਦੁਰਪ੍ਰਭਾਵਾਂ ਨੂੰ ਅਣਗੌਲਿਆਂ ਕਰਦੀ ਹੈ। ਪਰ ਹਰ ਸੋਚ ਦੇ ਪੈਦਾ ਹੋਣ ਪਿੱਛੇ ਕੋਈ ਨਾ ਕੋਈ ਆਰਥਿਕ ਸਮਾਜਿਕ ਵਰਤਾਰਾ ਕਾਰਜਸ਼ੀਲ ਹੁੰਦਾ ਹੈ ਤਾਂ ਇਸ ਸੋਚ ਪਿੱਛੇ ਵੀ ਅਸਲ ਵਿੱਚ ਮੰਡੀ ਅਤੇ ਮੁਨਾਫੇ ਦੀਆਂ ਬਹੁਤ ਸ਼ਕਤੀਸ਼ਾਲੀ ਤਾਕਤਾਂ ਹਨ ਜੋ ਕੁਦਰਤੀ ਵਾਤਾਵਰਣ ਦੀ ਤਬਾਹੀ ਵੱਲੋਂ ਮਨੁੱਖ ਜਾਤੀ ਦੀਆਂ ਅੱਖਾਂ ਬੰਦ ਕਰ ਰਹੀਆਂ ਹਨ। ਮਨੁੱਖ ਦੀਆਂ ਲੋੜਾਂ ਪੂਰੀਆਂ ਕਰਨ ਵਾਸਤੇ ਕੁਦਰਤੀ ਸਾਧਨਾਂ ਨੂੰ ਵਰਤਣਾ ਹੋਰ ਗੱਲ ਹੈ ਜਦ ਕਿ ਕੇਵਲ ਮੁਨਾਫੇ ਵਾਸਤੇ ਕੁਦਰਤੀ ਸਾਧਨਾਂ ਦਾ ਖਾਤਮਾ ਕਰੀ ਜਾਣਾ ਬਿਲਕੁਲ ਵੱਖਰੀ ਗੱਲ ਹੈ । ਇਥੇ ਵਿਗਿਆਨ ਅਤੇ ਤਕਨੀਕ ਦੀ ਦੁਰਵਰਤੋਂ ਕਰ ਕੇ ਕੁਦਰਤ ਦਾ ਘਾਣ ਕੀਤਾ ਜਾ ਰਿਹਾ ਹੈ। ਇਹ ਗੱਲ ਵਿਗਿਆਨ ਵਿਰੋਧੀ ਸੋਚ ਵਾਲੇ ਲੋਕਾਂ ਨੂੰ

ਵਿਗਿਆਨ ਦੇ ਵਿਰੋਧ ਵਿੱਚ ਬੋਲਣ ਲਈ ਮਸਾਲਾ ਮੁਹਈਆ ਕਰਦੀ ਹੈ। ਸੋਚਣ ਵਾਲੀ ਗੱਲ ਇਹ ਹੈ ਕਿ ਜੇ ਕੋਈ ਅੱਗ ਦੀ ਵਰਤੋਂ ਖਾਣਾ ਪਕਾਉਣ ਦੀ ਬਜਾਏ ਘਰ ਸਾੜਨ ਲਈ ਕਰਦਾ ਹੈ ਤਾਂ ਇਸ ਵਿੱਚ ਅੱਗ ਦਾ ਤਾਂ ਕੋਈ ਦੋਸ਼ ਨਹੀਂ।

ਸਮੁੱਚੇ ਰੂਪ ਵਿੱਚ ਦੇਖਿਆ ਜਾਵੇ ਤਾਂ ਅੱਜ ਦੇ ਦੌਰ ਵਿੱਚ ਸਥਿਤੀ ਇਹ ਬਣੀ ਹੋਈ ਹੈ ਕਿ - 1. ਮਨੁੱਖ ਨੇ ਵਿਗਿਆਨ ਅਤੇ ਤਕਨੀਕ ਦੀ ਤਰੱਕੀ ਨਾਲ ਕੁਦਰਤ ਨੂੰ ਕੰਟਰੋਲ ਕਰਨ ਦੀ ਸਮਰੱਥਾ ਹਾਸਲ ਕਰ ਲਈ ਹੈ। 2. ਮੌਜੂਦਾ ਆਰਥਿਕ ਪ੍ਰਬੰਧ ਵਿੱਚ ਵਿਗਿਆਨ ਅਤੇ ਤਕਨੀਕ ਦਾ ਕੰਟਰੋਲ ਇੱਕ ਖਾਸ ਵਰਗ ਦੇ ਹੱਥ ਵਿੱਚ ਹੈ। 3. ਇਹ ਵਰਗ ਵਿਗਿਆਨ ਅਤੇ ਤਕਨੀਕ ਦੀ ਵਰਤੋਂ ਸਮੁੱਚੀ ਮਨੁੱਖ ਜਾਤੀ ਦੇ ਲਾਭਾਂ ਲਈ ਕਰਨ ਦੀ ਥਾਂ ਆਪਣੇ ਮੁਨਾਫੇ ਵਧਾਉਣ ਲਈ ਕਰ ਰਿਹਾ ਹੈ। 4. ਮਨੁੱਖ ਦੀ ਸੋਚ ਉਸਦੀ ਆਰਥਿਕ ਸਮਾਜਿਕ ਸਥਿਤੀ ਤੋਂ ਬਣਦੀ ਹੈ ਪਰ ਅੱਜ ਵੱਖ ਵੱਖ ਤਰ੍ਹਾਂ ਦੇ ਇਲੈਕਟ੍ਰਾਨਿਕ ਅਤੇ ਪ੍ਰਿੰਟ ਮੀਡੀਏ ਨੇ ਆਮ ਆਦਮੀ ਦੇ ਸੋਚਣ ਢੰਗ ਨੂੰ ਕੰਟਰੋਲ ਕਰ ਲਿਆ ਹੈ। 5. ਮੰਡੀ, ਮੁਨਾਫ਼ੇ ਅਤੇ ਮੀਡੀਏ ਦੇ ਗੱਠਜੋੜ ਨੇ ਖਪਤਵਾਦੀ ਸਭਿਆਚਾਰ ਪੈਦਾ ਕਰ ਦਿੱਤਾ ਹੈ। 6. ਇਸ ਖਪਤਵਾਦੀ ਸਭਿਆਚਾਰ ਕਾਰਣ ਮਨੁੱਖ ਦੀਆਂ ਕੁਦਰਤੀ ਜੀਵਨ ਲੋੜਾਂ ਦੀ ਥਾਂ ਬਣਾਵਟੀ ਲੋੜਾਂ ਅਤੇ ਇਛਾਵਾਂ (ਮੋਬਾਈਲ, ਕਾਰ, ਬਾਈਕ, ਬ੍ਰਾਂਡਿਡ ਕੱਪੜੇ, ਏ. ਸੀ., ਫਾਸਟ ਫੂਡ) ਪੈਦਾ ਹੋ ਗਈਆਂ ਹਨ। 7. ਇਹ ਲੋੜਾਂ ਕੁਦਰਤੀ ਲੋੜਾਂ ਨਾ ਹੋਣ ਕਰਕੇ ਇਨ੍ਹਾਂ ਦੀ ਪੂਰਤੀ ਦੀ ਕੋਈ ਸੀਮਾ ਨਹੀਂ, ਇਨ੍ਹਾਂ ਦੇ ਹਰ ਰੋਜ ਨਵੇਂ ਤੋਂ ਨਵੇਂ ਮਾਡਲ ਪੈਦਾ ਕੀਤੇ ਜਾਂਦੇ ਹਨ ਜਿਸ ਕਰਕੇ ਇਨ੍ਹਾਂ ਦੇ ਨਵੇਂ ਅਤੇ ਮਹਿੰਗੇ ਰੂਪ ਪ੍ਰਾਪਤ ਕਰਨ ਦੀ ਅੰਤਹੀਣ ਦੌੜ ਲੱਗੀ ਰਹਿੰਦੀ ਹੈ, ਖਪਤ ਵਧਾਉਣ ਲਈ 'ਵਰਤੋ ਅਤੇ ਸੁੱਟੋ' ਦੇ ਰੁਝਾਨ ਨੂੰ ਉਤਸ਼ਾਹਿਤ ਕੀਤਾ ਜਾਂਦਾ ਹੈ।। 8. ਇਹਨਾਂ ਬਣਾਵਟੀ ਲੋੜਾਂ ਦੀ ਪੂਰਤੀ

ਲਈ ਕੁਦਰਤੀ ਸਾਧਨਾਂ ਦਾ ਅੰਨ੍ਹੇਵਾਹ ਉਜਾੜਾ ਕੀਤਾ ਜਾ ਰਿਹਾ ਹੈ। ਬਣਾਵਟੀ ਲੋੜਾਂ ਕੁਦਰਤੀ ਸਾਧਨਾਂ ਦੀ ਕਿਵੇਂ ਖਪਤ ਕਰਦੀਆਂ ਹਨ ਇਸਦੀ ਇੱਕ ਉਦਾਹਰਣ ਕੋਕਾ ਕੋਲਾ ਹੈ। ਇੱਕ ਲਿਟਰ ਕੋਕ ਪੈਦਾ ਕਰਨ ਲਈ 9 ਲਿਟਰ ਪਾਣੀ ਦੀ ਬਰਬਾਦੀ ਹੁੰਦੀ ਹੈ, ਸੋ 1 ਲਿਟਰ ਕੋਕ ਪੀਣ ਬਦਲੇ 9 ਆਦਮੀਆਂ ਦੀ ਪਿਆਸ ਬੁਝਾਈ ਜਾ ਸਕਦੀ ਹੈ। 9. ਇਸ ਤਰ੍ਹਾਂ ਹੋ ਰਹੇ ਵਾਤਾਵਰਣੀ ਵਿਗਾੜਾਂ ਦੇ ਅਸਰ ਤੋਂ ਬਚਣ ਲਈ ਇੱਕ ਵਰਗ ਤਕਨੀਕੀ ਖੋਜਾਂ ਦਾ ਸਹਾਰਾ ਲੈਂਦਾ ਹੈ ਜਿਵੇਂ ਕੁਦਰਤੀ ਸ਼ੁੱਧ ਪਾਣੀ ਦੀ ਥਾਂ ’ਤੇ ਆਰ. ਓ. ਲਗਾ ਕੇ ਸ਼ੁੱਧ ਪਾਣੀ ਪ੍ਰਾਪਤ ਕਰਦਾ ਹੈ। 10. ਪਰ ਇਸ ਤਰ੍ਹਾਂ ਕਰਕੇ ਉਹ ਵਾਤਾਵਰਣੀ ਵਿਗਾੜ ਨੂੰ ਹੋਰ ਵਧਾਉਂਦਾ ਹੈ ਅਤੇ ਬਾਕੀ ਮਨੁੱਖਤਾ ਲਈ ਮੁਸ਼ਕਿਲਾਂ ਖੜੀਆਂ ਕਰਦਾ ਹੈ। ਮਿਸਾਲ ਵਜੋਂ ਆਰ. ਓ. ਤਕਨੀਕ ਵਰਤਣ ਵਾਲੇ ਨੂੰ ਸ਼ੁੱਧ ਪਾਣੀ ਮਿਲ ਜਾਂਦਾ ਹੈ ਪਰ ਇਸ ਨਾਲ ਦੋ-ਤਿਹਾਈ ਪਾਣੀ ਜੋ ਵੇਸਟ ਜਾਂਦਾ ਹੈ ਉਸ ਵਿੱਚ ਲੂਣਾਂ ਦੀ ਮਾਤਰਾ ਹੋਰ ਵੱਧ ਹੋ ਜਾਂਦੀ ਹੈ ਅਤੇ ਉਹ ਧਰਤੀ ਹੇਠਲੇ ਪਾਣੀ ਨੂੰ ਹੋਰ ਵੱਧ ਲੂਣਾ ਬਣਾਉਂਦਾ ਹੈ।

ਕੁੱਲ ਮਿਲਾ ਕੇ ਇਹ ਕੁਦਰਤ ਅਤੇ ਮਨੁੱਖ ਦੋਹਵਾਂ ਪ੍ਰਤੀ ਮੁਜ਼ਰਮਾਨਾ ਅਣਗਹਿਲੀ ਵਾਲੀ ਹੈ ਅਤੇ ਮੁਨਾਫੇ ਨੂੰ ਮਨੁੱਖ ਤੋਂ ਉਪਰ ਰੱਖਦੀ ਹੈ।

**ਕੁਦਰਤ ਦੀ ਗੁਲਾਮੀ ਵੱਲ ਮੁੜਨਾ ਅਤੇ ਕੁਦਰਤ ਦੀ ਤਬਾਹੀ ਕਰਨਾ, ਦੋਹਵੇਂ ਰਾਹ ਗਲਤ ਹਨ।**

ਨਿਸਚੇ ਹੀ ਅੱਜ ਵਿਗਿਆਨ ਅਤੇ ਤਕਨੀਕ ਦੀ ਦੁਰਵਰਤੋਂ ਨਾਲ ਕੁਦਰਤੀ ਸਾਧਨਾਂ ਦੀ ਤਬਾਹੀ ਹੋ ਰਹੀ ਹੈ ਪਰ ਇਸਦਾ ਮਤਲਬ ਇਹ ਨਹੀਂ ਕਿ ਇਸ ਮਸਲੇ ਦੇ ਹੱਲ ਲਈ ਵਿਗਿਆਨਕ ਪਹੁੰਚ ਅਪਨਾਉਣ ਦੀ ਜਗ੍ਹਾ ਧਾਰਮਿਕ

ਪਹੁੰਚ ਅਪਣਾਈ ਜਾਵੇ। ਕੁਦਰਤ ਦੀ ਗੁਲਾਮੀ ਵੱਲ ਮੁੜਨ ਨਾਲ ਮਨੁੱਖੀ ਜ਼ਿੰਦਗੀ ਬਿਹਤਰ ਨਹੀਂ ਹੋਣੀ। ਅੱਜ ਕੱਲ ਵਾਤਾਵਰਣੀ ਵਿਗਾੜ ਦੀ ਆੜ ਵਿੱਚ ਬਿਲਕੁਲ ਰੱਦ ਹੋ ਚੁੱਕੀਆਂ ਧਾਰਮਿਕ ਰੂੜ੍ਹੀਆਂ ਨੂੰ ਉਭਾਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਜਿਸ ਤਰ੍ਹਾਂ ਕਿ ਗਊ-ਮੂਤਵਾਦੀਆਂ ਦਾ ਗਰੁੱਪ ਪੰਜਾਬ ਵਿੱਚ ਬਹੁਤ ਸਰਗਰਮ ਹੈ। ਵਾਤਾਵਰਣ ਬਚਾਉਣ ਦੀ ਆੜ ਵਿੱਚ ਉਹ ਹਰ ਸਮੱਸਿਆ ਦਾ ਹੱਲ ਗਊ ਮੂਤਰ ਹੀ ਦਸਦੇ ਹਨ - ਜ਼ਮੀਨ ਵਿੱਚ ਫਸਲਾਂ ਲਈ ਜਰੂਰੀ ਤੱਤਾਂ ਦੀ ਘਾਟ ਹੈ ਤਾਂ 5 ਲਿਟਰ ਗਊ-ਮੂਤਰ ਵਿੱਚ 10 ਕਿਲੋ ਗਊ ਗੋਬਰ ਆਦਿ ਰਲਾ ਕੇ ਪਾਓ, ਫਸਲਾਂ ’ਤੇ ਕੀਟਾਂ ਦਾ ਹਮਲਾ ਹੋਇਆ ਹੈ ਤਾਂ ਗਊ ਮੂਤਰ ਦਾ ਛਿੜਕਾ ਕਰੋ, ਫਲਾਂ ਉਤੇ ਕੀਟਨਾਸ਼ਕ ਹੋਣ ਦਾ ਸ਼ੱਕ ਹੈ ਤਾਂ ਬਾਲਟੀ ਪਾਣੀ ਵਿੱਚ ਅੱਧਾ ਲਿਟਰ ਗਊ-ਮੂਤਰ ਪਾ ਕੇ ਖਾਣ ਤੋਂ ਪਹਿਲਾਂ ਫਲਾਂ ਨੂੰ ਉਸ ਵਿੱਚ ਡੁਬੋਵੋ, ਆਦਿ ਆਦਿ। ਇਸੇ ਤਰ੍ਹਾਂ ਖੇਤੀ ਵਿੱਚ ਵਿਗਿਆਨਕ ਵਿਧੀਆਂ ਨੇ ਫਸਲਾਂ ਦੀ ਉਪਜ ਵਿੱਚ ਬਹੁਤ ਵੱਡਾ ਵਾਧਾ ਕੀਤਾ ਹੈ ਸਿੱਟੇ ਵਜੋਂ ਅਨਾਜ ਦੀ ਪੈਦਾਵਾਰ ਕਈ ਗੁਣਾ ਵਧੀ ਹੈ, ਪਰ ਹੁਣ ਇਸ ਦਾ ਵੀ ਵਿਰੋਧ ਕੀਤਾ ਜਾ ਰਿਹਾ ਹੈ। ਕੁਦਰਤੀ ਖੇਤੀ ਦੇ ਨਾਂ ਹੇਠ ਵਿਗਿਆਨਕ ਖੇਤੀ ਨੂੰ ਰੱਦ ਕੀਤਾ ਜਾ ਰਿਹਾ ਹੈ। ਇਹ ਸਾਰਾ ਕੁਝ ਇੱਕ ਖਾਸ ਵਰਗ ਦੇ ਹੱਕ ਵਿੱਚ ਹੀ ਜਾਂਦਾ ਹੈ ਜੋ ਮਹਿੰਗੇ ਭਾਅ ਦੀ ‘ਦੇਸੀ’ ਕਣਕ ਲੈ ਕੇ ਆਪਣੀ ਸਿਹਤ ਦੇ ਖਤਰੇ ਨੂੰ ਤਾਂ ਟਾਲ ਲੈਣਗੇ ਪਰ ਲੱਖਾਂ ਲੋਕ, ਜਿਨ੍ਹਾਂ ਨੂੰ ਕਣਕ ਦੀ ਰੋਟੀ ਹਾਸਲ ਹੋਈ ਹੈ, ਖੇਤੀ ਵਿਗਿਆਨ ਨੂੰ ਛੱਡਣ ਨਾਲ ਉਹ ਇੱਕ ਸਦੀ ਪਹਿਲਾਂ ਵਾਲੇ ਹਾਲਾਤ ਵਿੱਚ ਜਾ ਪੈਣਗੇ ਜਦ ਕਾਲ ਪੈ ਕੇ ਹਜਾਰਾਂ ਲੋਕ ਮਰਦੇ ਸਨ ਅਤੇ ਪੰਜਾਬ ਵਿੱਚ ਵੀ ਕਣਕ ਦੀ ਰੋਟੀ ਆਮ ਆਦਮੀ ਦੀ ਪਹੁੰਚ ਤੋਂ ਬਾਹਰ ਸੀ। ਇਸ ਤਰ੍ਹਾਂ ਇਹ ਸੋਚ ਵਾਤਾਵਰਣ

ਦੇ ਨਾਮ ਹੇਠ ਮਨੁੱਖ ਦੀਆਂ ਬੁਨਿਆਦੀ ਲੋੜਾਂ ਦੀ ਪੂਰਤੀ ਨੂੰ ਵੀ ਅਣਗੌਲਿਆਂ ਕਰਦੀ ਹੈ।

ਅਸਲ ਵਿੱਚ ਕੁਦਰਤ ਅਨੁਸਾਰ ਚੱਲਣ ਵਾਲੇ ਲੋਕ ਵਾਤਾਵਰਣ ਦੇ ਮਸਲੇ ਦੀ ਤਹਿ ਤੱਕ ਜਾਣ ਦੀ ਬਜਾਏ ਇਸ ਦੇ ਪ੍ਰਭਾਵਾਂ ਨੂੰ ਹੀ ਸੰਬੋਧਿਤ ਹੁੰਦੇ ਹਨ। ਇਹ ਗੱਲ ਸਪਸ਼ਟ ਹੈ ਕਿ ਮੰਡੀ ਦੀਆਂ ਤਾਕਤਾਂ ਨੇ ਮੀਡੀਏ ਨੂੰ ਵਰਤ ਕੇ ਜੋ ਖਪਤਵਾਦੀ ਸਭਿਆਚਾਰ ਪੈਦਾ ਕੀਤਾ ਹੈ, ਕੁਦਰਤੀ ਸਾਧਨਾਂ ਦਾ ਉਜਾੜਾ ਇਸ ਨੇ ਕੀਤਾ ਹੈ। ਪਰ ਉਹ ਮੰਡੀ ’ਤੇ ਆਧਾਰਿਤ ਆਰਥਿਕ ਸਿਸਟਮ ਦਾ ਵਿਰੋਧ ਕਰਨ ਦੀ ਥਾਂ ਕੁਦਰਤ ਵੱਲ ਮੁੜੋ ਦਾ ਆਦਰਸ਼ਵਾਦੀ ਨਾਹਰਾ ਦਿੰਦੇ ਹਨ ਜੋ ਇੱਕਾ ਦੁੱਕਾ ਬੁੱਧੀਜੀਵੀਆਂ ’ਤੇ ਤਾਂ ਲਾਗੂ ਹੋ ਸਕਦਾ ਹੈ, ਆਮ ਮਨੁੱਖੀ ਸਮੂਹਾਂ ਉੱਤੇ ਨਹੀਂ। ਇਹ ਪਹੁੰਚ ਬਿਲਕੁਲ ਓਵੇਂ ਹੈ ਜਿਵੇਂ ਪੁਰਾਣੇ ਸਮੇਂ ਵਿੱਚ ਕੁਝ ਲੋਕ ਰੋਜਾਨਾ ਜੀਵਨ ਦੀਆਂ ਮੁਸ਼ਕਿਲਾਂ ਹੱਲ ਕਰਨ ਦੀ ਬਜਾਏ ਸਾਧ ਬਣਕੇ ਜੰਗਲਾਂ ਨੂੰ ਤੁਰ ਜਾਂਦੇ ਸਨ।

ਵਿਗਿਆਨ ਨੇ ਮਨੁੱਖ ਨੂੰ ਕੁਦਰਤ ਦਾ ਟਾਕਰਾ ਕਰਨ ਦੇ ਸਮਰੱਥ ਬਣਾਇਆ ਹੈ, ਕੁਦਰਤੀ ਕਹਿਰ ਤੋਂ ਨਜਾਤ ਦਿਵਾਈ ਹੈ। ਅੱਜ ਜੇ ਹਵਾ ਪਾਣੀ ਗੰਧਲਾ ਹੋ ਰਿਹਾ ਹੈ ਤਾਂ ਇਹ ਗੱਲਾਂ ਦੱਸ ਵੀ ਤਾਂ ਵਿਗਿਆਨ ਹੀ ਰਿਹਾ ਹੈ ਕਿ ਹਵਾ ਵਿੱਚ ਫਲਾਣੀਆਂ ਗੈਸਾਂ ਦਾ ਵਾਧਾ ਹੋ ਰਿਹਾ ਹੈ, ਪਾਣੀ ਵਿੱਚ ਕਿਹੜੇ ਤੱਤਾਂ ਦੇ ਵਾਧੇ ਨਾਲ ਮਨੁੱਖੀ ਸਿਹਤ ਉੱਤੇ ਹਾਨੀਕਾਰਕ ਪ੍ਰਭਾਵ ਪੈ ਰਿਹਾ ਹੈ, ਜੀਵ-ਜਾਤੀਆਂ ਦੇ ਖਾਤਮੇ ਨਾਲ ਕੁਦਰਤੀ ਸੰਤੁਲਨ ’ਤੇ ਕੀ ਅਸਰ ਪੈ ਰਿਹਾ ਹੈ। ਵਿਗਿਆਨ ਇਨ੍ਹਾਂ ਸਾਰੀਆਂ ਸਮੱਸਿਆਵਾਂ ਦੀ ਪਛਾਣ ਕਰ ਰਿਹਾ ਹੈ ਅਤੇ ਹੱਲ ਵੀ ਦੇ ਰਿਹਾ ਹੈ। ਪਰ ਵਿਗਿਆਨ ਦੀ ਲਗਾਮ ਮੰਡੀ ਦੀਆਂ ਤਾਕਤਾਂ ਤੋਂ ਖੋਹ ਕੇ ਸਮੂਹ ਮਨੁੱਖਤਾ ਦੀ ਭਲਾਈ ਚਾਹੁਣ ਵਾਲੀਆਂ ਤਾਕਤਾਂ ਦੇ ਹੱਥ ਦੇਣ ਦੀ ਲੋੜ ਹੈ। ਵਿਗਿਆਨਕ ਢੰਗਾਂ

ਨਾਲ ਕੁਦਰਤੀ ਸੋਮਿਆਂ ਨੂੰ ਵਰਤ ਕੇ ਸਮੁੱਚੀ ਮਨੁੱਖ ਜਾਤੀ ਦਾ ਜੀਵਨ ਵਧੀਆ ਬਨਾਉਣ ਦੀ ਵੀ ਲੋੜ ਹੈ ਅਤੇ ਕੁਝ ਲੋਕਾਂ ਦੀਆਂ ਸਨਕਾਂ ਨੂੰ ਪੂਰਾ ਕਰਨ ਖਾਤਰ ਕੀਤੇ ਜਾ ਰਹੇ ਵਾਤਾਵਰਣ ਦੇ ਉਜਾੜੇ ਲਈ ਤਕਨੀਕ ਦੀ ਵਰਤੋਂ ਨੂੰ ਠੱਲ੍ਹ ਪਾਉਣ ਲਈ ਵੀ ਕੁਝ ਕਰਨ ਦੀ ਜਰੂਰਤ ਹੈ।

**ਕੁਦਰਤ ਪ੍ਰਤੀ ਤਰਕਸ਼ੀਲ ਪਹੁੰਚ -**

ਕੁਦਰਤ ਪ੍ਰਤੀ ਤਰਕਸ਼ੀਲ ਪਹੁੰਚ ਤਿਆਗਵਾਦ ਅਤੇ ਖਪਤਵਾਦ ਦੋਹਵਾਂ ਨੂੰ ਰੱਦ ਕਰਦੀ ਹੈ। ਹਰ ਬੰਦੇ ਕੋਲ ਕਾਰ ਹੋਣ ਦਾ ਸੁਪਨਾ ਕਿਸੇ ਰਤਨ ਟਾਟਾ ਦਾ ਤਾਂ ਹੋ ਸਕਦਾ ਹੈ, ਤਰਕਸ਼ੀਲ ਵਿਅਕਤੀ ਦਾ ਨਹੀਂ (ਕਿਉਂਕਿ ਇਸ ਨਾਲ ਪੈਟਰੋਲ ਦੇ ਖਾਤਮੇ ਤੋਂ ਇਲਾਵਾ ਸੜਕਾਂ ਉੱਤੇ ਜਾਮ ਲੱਗ ਜਾਣਗੇ) ਅਸੀਂ ਹਨੇਰੇ ਘਰਾਂ ਨੂੰ ਬਿਜਲੀ ਨਾਲ ਰੁਸ਼ਨਾਉਣਾ ਚਾਹੁੰਦੇ ਹਾਂ ਪਰ ਮਾਲਜ਼, ਸੁਪਰ-ਸਟੋਰਾਂ ਅਤੇ ਵੱਡੇ ਹੋਟਲਾਂ ਵਿੱਚ ਚਮਕਦੀਆਂ ਅਥਾਹ ਰੋਸ਼ਨੀਆਂ ਅਤੇ ਏ. ਸੀ. ਹਾਲਾਂ ਰਾਹੀਂ ਇਸ ਨੂੰ ਬਰਬਾਦ ਹੁੰਦੀ ਨਹੀਂ ਦੇਖਣਾ ਚਾਹੁੰਦੇ। ਸੰਘਣੀ ਖੇਤੀ ਕਰਨ ਨਾਲ ਜ਼ਮੀਨ ਵਿੱਚ ਘਟੇ ਤੱਤਾਂ ਦੀ ਪੂਰਤੀ ਕਰਨ ਲਈ ਰਸਾਇਣਕ ਖਾਦਾਂ ਦੀ ਜਰੂਰਤ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ, ਖੇਤੀ ਵਿੱਚ ਵਿਗਿਆਨਕ ਵਿਧੀਆਂ ਅਪਣਾਕੇ ਉਪਜ ਹੋਰ ਵਧਾਉਣ ਦੀ ਲੋੜ ਹੈ ਪਰ ਖੇਤੀ ਕੰਪਨੀਆਂ ਵੱਲੋਂ ਡੀਲਰਾਂ ਤੋਂ ਲੈ ਕੇ ਮੰਤਰੀਆਂ ਤੱਕ ਪੈਸਿਆਂ ਦੀਆਂ ਥੈਲੀਆਂ ਪਹੁੰਚਾਕੇ ਜਿਵੇਂ ਬੇਲੋੜੇ ਕੀਟਨਾਸ਼ਕਾਂ ਅਤੇ ਹੋਰ ਤੱਤਾਂ ਦੀ ਵਰਤੋਂ ਲਈ ਕਿਸਾਨਾਂ ਨੂੰ ਗੁੰਮਰਾਹ ਕੀਤਾ ਜਾਂਦਾ ਹੈ ਉਸ ਤੋਂ ਸੁਚੇਤ ਹੋਣਾ ਚਾਹੀਦਾ ਹੈ।

ਮਨੁੱਖ ਸਿਰਫ ਆਪਣੀਆਂ ਬੁਨਿਆਦੀ ਲੋੜਾਂ ਦੀ ਪੂਰਤੀ ਨਾਲ ਹੀ ਸੰਤੁਸ਼ਟ ਨਹੀਂ ਹੋਣ ਲੱਗਾ, ਵਿਗਿਆਨ ਦੀ ਸਹਾਇਤਾ ਨਾਲ ਉਹ ਜੀਵਨ ਦੇ ਹੋਰ ਚੰਗੇ ਮਿਆਰਾਂ ਨੂੰ ਪ੍ਰਾਪਤ ਕਰਨ ਲਈ ਯਤਨਸ਼ੀਲ ਰਹੇਗਾ। ਵਿਗਿਆਨ ਅਤੇ ਕੁਦਰਤ ਇੱਕ ਦੂਸਰੇ ਦੇ ਵਿਰੋਧੀ ਨਹੀਂ, ਵਿਗਿਆਨ ਤਾਂ ਕੁਦਰਤ ਨੂੰ ਸਮਝਣ ਦਾ ਰਾਹ ਹੈ। ਲੋੜ ਹੈ ਕਿ ਵਿਗਿਆਨਕ ਵਿਕਾਸ ਨੂੰ ਸਹੀ ਦਿਸ਼ਾ ਦਿੱਤੀ ਜਾਵੇ ਤਾਂ ਜੋ ਮਨੁੱਖ ਦੇ ਜੀਵਨ ਪੱਧਰ ਨੂੰ ਵੀ ਉੱਚਾ ਚੁੱਕਿਆ ਜਾ ਸਕੇ ਅਤੇ ਕੁਦਰਤੀ ਸਾਧਨਾਂ ਦੀ ਬਰਬਾਦੀ ਵੀ ਨਾ ਹੋਵੇ। ਚੰਗਾ ਜੀਵਨ ਜਿਉਣ ਦਾ ਖਪਤਵਾਦ ਨਾਲੋਂ ਨਿਖੇੜਾ ਕਰਨ ਦੀ ਲੋੜ ਹੈ। ਖਪਤਵਾਦ ਮਨੁੱਖ ਨੂੰ ਚੂਹੇ ਦੌੜ ਵਿੱਚ ਪਾ ਕੇ ਮਾਨਸਿਕ ਰੋਗੀ ਬਨਾਉਂਦਾ ਹੈ, ਉਹ ਕਦੇ ਪੂਰੀਆਂ ਨਾ ਹੋਣ ਵਾਲੀਆਂ ਇਛਾਵਾਂ ਵਿੱਚ ਉਲਝ ਕੇ ਜੀਵਨ ਨੂੰ ਮਾਨਣ ਦਾ ਢੰਗ ਹੀ ਭੁੱਲ ਜਾਂਦਾ ਹੈ। ਇਹ ਖਪਤਵਾਦ ਹੀ ਕੁਦਰਤੀ ਸਾਧਨਾਂ ਦੀ ਬਰਬਾਦੀ ਅਤੇ ਵਾਤਾਵਰਣੀ ਵਿਗਾੜਾਂ ਲਈ ਜਿੰਮੇਵਾਰ ਹੈ। ਤਰਕਸ਼ੀਲ ਜੀਵਨ ਢੰਗ ਉਹ ਹੈ ਜੋ ਕੁਦਰਤ ਦੀ ਗੁਲਾਮੀ ਅਤੇ ਕੁਦਰਤ ਦੀ ਬਰਬਾਦੀ ਦੋਹਵਾਂ ਤੋਂ ਪਾਰ ਜਾ ਕੇ ਮਨੁੱਖ ਅਤੇ ਕੁਦਰਤ ਵਿਚਕਾਰ ਸੰਤੁਲਿਤ ਸਬੰਧਾਂ ਨੂੰ ਪੈਦਾ ਕਰੇ।

# ਵਿਗਿਆਨ ਦੀ ਪਹਿਲੀ ਖੋਜ

ਵਿਗਿਆਨ ਨੇ ਮਨੁੱਖ ਲਈ ਲੱਖਾਂ ਖੋਜਾਂ ਕੀਤੀਆਂ ਹਨ, ਅੱਜ ਕੱਲ ਤਾਂ ਲੱਗਭੱਗ ਹਰ ਰੋਜ ਹੀ ਵਿਗਿਆਨ ਦੇ ਕਿਸੇ ਨਾ ਕਿਸੇ ਖੇਤਰ ਵਿੱਚ ਨਵੀਂ ਖੋਜ ਨਿਕਲਦੀ ਹੈ, ਪਰ ਆਓ ਵੇਖੀਏ ਭਲਾ ਵਿਗਿਆਨ ਦੀ ਪਹਿਲੀ ਖੋਜ ਕਿਹੜੀ ਸੀ?

ਇਹ ਜਾਣਨ ਤੋਂ ਪਹਿਲਾਂ ਯੂਨਾਨੀ ਮਿਥਿਹਾਸ ਦੀ ਇੱਕ ਮਸ਼ਹੂਰ ਕਥਾ ਸੁਣੋ। ਪ੍ਰੋਮੀਥੀਅਸ ਨਾਂ ਦੇ ਇੱਕ ਯੂਨਾਨੀ ਹੀਰੋ ਨੂੰ ਦੇਵਤਿਆਂ ਦੇ ਸਰਦਾਰ ਜੀਅਸ ਵੱਲੋਂ ਸਜਾ ਦਿੱਤੀ ਗਈ ਕਿ ਉਸਨੂੰ ਸੰਗਲਾਂ ਨਾਲ ਬੰਨ੍ਹ ਕੇ ਪਹਾੜ ਦੀ ਚੋਟੀ ਉਤੇ ਸੁੱਟ ਦਿੱਤਾ ਜਾਵੇ ਜਿੱਥੇ ਮਾਸਖੋਰੇ ਪੰਛੀ ਉਸਦਾ ਜਿਗਰ ਠੂੰਗ ਠੂੰਗ ਕੇ ਖਾਣਗੇ ਪਰ ਉਹ ਇਸ ਨਾਲ ਮਰੇਗਾ ਨਹੀਂ ਕਿਉਂਕਿ ਰਾਤੋ ਰਾਤ ਉਸਦਾ ਜਿਗਰ ਫਿਰ ਸਾਬਤ ਹੋ ਜਾਵੇਗਾ ਅਤੇ ਅਗਲੇ ਦਿਨ ਫਿਰ ਓਵੇਂ ਹੀ ਪੰਛੀ ਉਸਨੂੰ ਖਾਣਗੇ, ਇਉਂ ਉਹ ਹਮੇਸ਼ਾਂ ਲਈ ਇੱਕ ਭਿਆਨਕ ਪੀੜ ਹੰਢਾਉਂਦਾ ਰਹੇਗਾ।

ਕੀ ਤੁਸੀਂ ਜਾਣਦੇ ਹੋ ਕਿ ਪ੍ਰੋਮੀਥੀਅਸ ਨੂੰ ਐਨੀ ਭਿਆਨਕ ਸਜਾ ਕਿਸ ਜੁਰਮ ਦੀ ਮਿਲੀ ਸੀ? ਕਿਉਂਕਿ ਉਹ ਦੇਵਤਿਆਂ ਕੋਲੋਂ ਮਨੁੱਖਾਂ ਵਾਸਤੇ ਅੱਗ ਚੁਰਾ ਲਿਆਇਆ ਸੀ।

ਇਹ ਅੱਗ ਹੀ ਮਨੁੱਖ ਦੁਆਰਾ ਵਿਗਿਆਨ ਦੀ ਪਹਿਲੀ ਖੋਜ ਸੀ। ਵਿਗਿਆਨ ਦੇ ਇਤਿਹਾਸ ਵਿੱਚ ਅੱਗ ਨੂੰ ਵਿਗਿਆਨ ਦੀ ਪਹਿਲੀ ਪ੍ਰਾਪਤੀ ਵਜੋਂ ਮਾਨਤਾ ਮਿਲੀ ਹੋਈ ਹੈ ਜਿਸਦੀ ਖੋਜ ਜੰਗਲਾਂ ਵਿੱਚ ਫਿਰਦੇ ਨੰਗ ਧੜੰਗੇ ਆਦਿ-ਵਿਗਿਆਨੀਆਂ ਨੇ ਕੀਤੀ। ਅੱਜ ਚਾਹੇ ਸਾਨੂੰ ਅੱਗ ਇੱਕ ਸਾਧਾਰਣ ਚੀਜ ਲਗਦੀ

ਹੋਵੇ ਪਰ ਉਸ ਸਮੇਂ ਇਸਨੇ ਮਨੁੱਖ ਲਈ ਅੱਜ ਦੀਆਂ ਵੱਡੀਆਂ ਵੱਡੀਆਂ ਵਿਗਿਆਨਕ ਖੋਜਾਂ ਨਾਲੋਂ ਵੀ ਵੱਡਾ ਰੋਲ ਕੀਤਾ ਸੀ। ਅੱਗ ਨਾਲ ਮਨੁੱਖ ਸਰਦੀ ਦਾ ਟਾਕਰਾ ਕਰਨ ਦੇ ਸਮਰੱਥ ਹੋਇਆ ਅਤੇ ਅੱਗ ਬਾਲ ਕੇ ਉਹ ਖੂੰਖਾਰ ਜਾਨਵਰਾਂ ਨੂੰ ਆਪਣੇ ਤੋਂ ਦੂਰ ਰੱਖ ਸਕਦਾ ਸੀ ਅਤੇ ਆਪਣਾ ਭੋਜਨ ਅੱਗ ਉਤੇ ਪਕਾ ਕੇ ਖਾਣ ਲੱਗ ਪਿਆ।

ਪ੍ਰੋਮੀਥੀਅਸ ਦੀ ਮਿਥਹਾਸਕ ਕਥਾ ਅੱਗ ਦੀ ਅਹਿਮੀਅਤ ਨੂੰ ਹੀ ਪ੍ਰਗਟਾਉਂਦੀ ਹੈ। ਅੱਗ ਦੀ ਖੋਜ ਨਾਲ ਮਨੁੱਖ ਸੱਚਮੁੱਚ ਹੀ ‘ਦੇਵਤਿਆਂ’ ਨਾਲ ਟੱਕਰ ਲੈਣ ਦੇ ਕਾਬਲ ਹੋ ਗਿਆ ਭਾਵ ਉਸਨੇ ਕੁਦਰਤੀ ਸ਼ਕਤੀਆਂ ਦਾ ਮੁਕਾਬਲਾ ਕਰਨਾ ਸ਼ੁਰੂ ਕਰ ਦਿੱਤਾ। ਮਿਥਿਹਾਸਕ ਕਥਾਵਾਂ ਦੇ ਅਰਥ ਬਹੁਤ ਡੂੰਘੇ ਹੁੰਦੇ ਹਨ, ਜਿਵੇਂ ਇਹ ਕਥਾ ਇਸ ਸਚਾਈ ਨੂੰ ਵੀ ਦਰਸਾਉਂਦੀ ਹੈ ਕਿ ਜਦ ਕੋਈ ਮਨੁੱਖਤਾ ਵਾਸਤੇ ਕੁਝ ਕਰਦਾ ਹੈ ਤਾਂ ਉਸਨੂੰ ਜੀਅਸ ਵਰਗੇ ਡਾਢਿਆਂ ਹੱਥੋਂ ਤਸੀਹੇ ਝੱਲਣੇ ਹੀ ਪੈਂਦੇ ਹਨ।

ਅੱਗ ਦੀ ਖੋਜ ਦੇ ਵੀ ਦੋ ਪੜਾਅ ਹਨ - ਪਹਿਲਾਂ ਪਹਿਲਾਂ ਮਨੁੱਖ ਨੂੰ ਅੱਗ ਬਾਲਣੀ ਨਹੀਂ ਸੀ ਆਉਂਦੀ ਪਰ ਉਹ ਇਸਨੂੰ ਇਕੱਠੀ ਕਰਕੇ ਵਰਤਣ ਸਿੱਖ ਗਿਆ। ਜਦ ਕਿਤੇ ਜੰਗਲ ਵਿੱਚ ਉਸਨੂੰ ਅੱਗ ਬਲ ਰਹੀ ਮਿਲਦੀ ਤਾਂ ਉਹ ਇਸਨੂੰ ਚੁੱਕ ਕੇ ਆਪਣੀ ਗੁਫ਼ਾ ਵਿੱਚ ਲੈ ਆਉਂਦਾ ਅਤੇ ਇਸ ਅੱਗ ਨੂੰ ਫਿਰ ਲਗਾਤਾਰ ਬਲਦਾ ਰੱਖਿਆ ਜਾਂਦਾ। ਇਸ ਤੋਂ ਬਾਅਦ ਪੱਥਰ ਘੜਦੇ ਵਕਤ ਪੱਥਰਾਂ ਦੇ ਟਕਰਾਉਣ ਤੋਂ ਪੈਦਾ ਹੁੰਦੀਆਂ ਚਿੰਗਾੜੀਆਂ ਤੋਂ ਉਸ ਨੂੰ ਖੁਦ ਅੱਗ ਪੈਦਾ ਕਰਨ ਦਾ ਹੁਨਰ ਆਇਆ। ਆਦਿ-ਮਨੁੱਖ ਦੁਆਰਾ ਅੱਗ ਦੀ ਖੋਜ ਕੋਈ 4-5 ਲੱਖ ਸਾਲ ਪਹਿਲਾਂ ਹੋਈ। ਇਸਨੂੰ ਪੈਦਾ ਕਰਨਾ, ਬਲਦੀ ਰੱਖਣ ਲਈ ਹੋਰ ਬਾਲਣ ਪਾਉਣਾ, ਕੰਟਰੋਲ ਤੋਂ ਬਾਹਰ ਜਾਣ

ਤੋਂ ਰੋਕਣਾ, ਲੋੜ ਨਾ ਰਹਿਣ ’ਤੇ ਬੁਝਾਉਣਾ ਅਤੇ ਇਸਦੀ ਸਹਾਇਤਾ ਨਾਲ ਕੁਦਰਤੀ ਤੌਰ ’ਤੇ ਪ੍ਰਾਪਤ ਪਦਾਰਥਾਂ ਦੇ ਗੁਣ ਬਦਲਣਾ ਇੱਕ ਮੁਕੰਮਲ ਵਿਗਿਆਨਕ ਪ੍ਰਕਿਰਿਆ ਹੈ। ਇਸੇ ਕਾਰਣ ਵਿਗਿਆਨ ਦੇ ਇਤਿਹਾਸ ਵਿੱਚ ਅੱਗ ਨੂੰ ਮਨੁੱਖ ਦੀ ਪਹਿਲੀ ਵਿਗਿਆਨਕ ਪ੍ਰਾਪਤੀ ਕਿਹਾ ਜਾਂਦਾ ਹੈ।

ਅੱਗ ਨੇ ਤਾਂ ਮਨੁੱਖ ਦਾ ਸਾਰਾ ਰਹਿਣ ਸਹਿਣ ਹੀ ਬਦਲ ਦਿੱਤਾ ਇਥੋਂ ਤੱਕ ਕਿ ਮਨੁੱਖ ਦੇ ਚਿਹਰੇ ਦੀ ਸ਼ਕਲ ਵੀ। ਸਵਾਲ ਪੈਦਾ ਹੋ ਸਕਦਾ ਹੈ ਕਿ ਅੱਗ ਨੇ ਮਨੁੱਖ ਦੇ ਚਿਹਰੇ ਦੀ ਸ਼ਕਲ ਕਿਵੇਂ ਬਦਲ ਦਿੱਤੀ? ਜਦ ਅੱਗ ਹੋਰ ਵਸਤਾਂ ਦੇ ਰੂਪ ਬਦਲ ਦਿੰਦੀ ਹੈ ਤਾਂ ਮਨੁੱਖ ਦਾ ਰੂਪ ਕਿਉਂ ਨਾ ਬਦਲੇਗੀ? ਪਰ ਮਨੁੱਖ ਦੀ ਸ਼ਕਲ ਇਸਨੇ ਕੁਝ ਅਸਿੱਧੇ ਢੰਗ ਨਾਲ ਬਦਲੀ। ਪਹਿਲਾਂ ਆਦਿ-ਮਾਨਵ ਦੇ ਜਬਾੜੇ ਚਿਹਰੇ ਦੇ ਮੁਕਾਬਲੇ ਬਹੁਤ ਵੱਡੇ ਅਤੇ ਬਾਹਰ ਨੂੰ ਉਭਰੇ ਹੋਏ ਸਨ। ਜਦ ਅੱਗ ਦੀ ਖੋਜ ਹੋ ਗਈ ਤਾਂ ਮਨੁੱਖ ਦੁਆਰਾ ਲਗਾਤਾਰ ਨਰਮ ਭੋਜਨ ਖਾਣ ਨਾਲ ਉਸਦੇ ਜਬਾੜਿਆਂ ਦਾ ਕੰਮ ਘਟਦਾ ਗਿਆ ਅਤੇ ਜੀਵ ਵਿਕਾਸ ਦੇ ਨਿਯਮਾਂ ਅਨੁਸਾਰ ਉਹਨਾਂ ਦਾ ਆਕਾਰ ਵੀ ਹੌਲੀ ਹੌਲੀ ਘਟਦਾ ਗਿਆ। ਇਸ ਤਰ੍ਹਾਂ ਆਦਿ-ਮਾਨਵ ਦੀ ਸ਼ਕਲ ‘ਬੰਦਿਆਂ ਵਰਗੀ’ ਹੋ ਗਈ।

ਅੱਗ ਦੀ ਖੋਜ ਨਾਲ ਮਨੁੱਖ ਨੇ ਚਾਹੇ ਵਿਗਿਆਨ ਦੇ ਰਸਤੇ ਉਤੇ ਪਹਿਲੀ ਪੁਲਾਂਘ ਪੁੱਟ ਲਈ ਪਰ ਤਦ ਉਹ ਨਹੀਂ ਜਾਣਦਾ ਸੀ ਕਿ ਇਸ ਖੋਜ ਨਾਲ ਸ਼ੁਰੂ ਹੋਇਆ ਇਹ ਰਸਤਾ ਉਸ ਨੂੰ ਵਿਗਿਆਨ ਦੇ ਸ਼ਾਹ ਰਾਹ ’ਤੇ ਲੈ ਜਾਵੇਗਾ। ਉਸ ਸਮੇਂ ਤਾਂ ਮਨੁੱਖ ਵਿੱਚ ਐਨਾ ਸਵੈ ਭਰੋਸਾ ਵੀ ਨਹੀਂ ਪੈਦਾ ਹੋਇਆ ਸੀ ਕਿ ਉਹ ਇਸਨੂੰ ਆਪਣੀ ਪ੍ਰਾਪਤੀ ਮੰਨ ਸਕੇ। ਸੋ ਉਹ ਇਸਨੂੰ ਕੁਦਰਤ ਦੀਆਂ ਕਾਲਪਨਿਕ ਸ਼ਕਤੀਆਂ ਨਾਲ ਹੀ ਜੋੜਦਾ ਰਿਹਾ। ਪ੍ਰਚੀਨ ਯੂਨਾਨੀਆਂ ਨੇ ਤਾਂ ਇਸਨੂੰ

ਪ੍ਰੋਮੀਥੀਅਸ ਨਾਲ ਜੋੜ ਲਿਆ ਪਰ ਜਿੰਨ੍ਹਾਂ ਇਲਾਕਿਆਂ ਵਿੱਚ ਜਵਾਲਾਮੁਖੀ ਫਟਦੇ ਰਹਿੰਦੇ ਸਨ ਉਹਨਾਂ ਦਾ ਇਹ ਸੋਚਣਾ ਸੁਭਾਵਿਕ ਹੀ ਸੀ ਕਿ ਅੱਗ ਤਾਂ ਧਰਤੀ ਹੇਠਾਂ ਰਹਿੰਦੀ ਹੈ ਜਿਥੋਂ ਕੋਈ ਯੋਧਾ ਹੀ ਕੱਢ ਕੇ ਲਿਆ ਸਕਦਾ ਹੈ। ਜਿਵੇਂ ਮਾਉਰੀ ਕਬੀਲੇ ਵਾਲਿਆਂ ਦਾ ਵਿਸ਼ਵਾਸ ਸੀ ਕਿ ਉਹਨਾਂ ਦਾ ਯੋਧਾ ਮੌਈ ਇਸ ਨੂੰ ਉਹਨਾਂ ਦੇ ਧਰਤੀ ਹੇਠਲੇ ਵੱਡ ਵਡੇਰਿਆਂ ਤੋਂ ਲਿਆਇਆ ਅਤੇ ਇਸਨੂੰ ਦਰਖਤ ਦੀ ਲੱਕੜ ਵਿੱਚ ਕੈਦ ਕਰ ਦਿੱਤਾ। (ਇਸ ਵਿਸ਼ਵਾਸ ਪਿੱਛੇ ਕੰਮ ਕਰਦਾ ਤਰਕ ਸਮਝਿਆ ਜਾ ਸਕਦਾ ਹੈ - ਜਵਾਲਾਮੁਖੀਆਂ ਵਿਚੋਂ ਅੱਗ ਨਿਕਲਦੀ ਦਿਸਦੀ ਹੈ ਇਸ ਲਈ ਅੱਗ ਦਾ ਨਿਵਾਸ ਧਰਤੀ ਹੇਠ ਹੈ, ਮੁਰਦਿਆਂ ਨੂੰ ਧਰਤੀ ਹੇਠ ਦੱਬ ਦਿੱਤਾ ਜਾਂਦਾ ਹੈ ਸੋ ਇਹ ਅੱਗ ਕਬੀਲੇ ਵਾਲਿਆਂ ਦੇ ਮਰੇ ਹੋਏ ਪਿਤਰਾਂ ਦੀ ਪਹੁੰਚ ਵਿੱਚ ਹੁੰਦੀ ਹੈ, ਧਰਤੀ ਉਤੇ ਅੱਗ ਲੱਕੜ ਨੂੰ ਬਾਲ ਕੇ ਪ੍ਰਾਪਤ ਹੁੰਦੀ ਹੈ ਸੋ ਸਾਫ ਗੱਲ ਹੈ ਕਿ ਅੱਗ ਨੂੰ ਲੱਕੜ ਵਿੱਚ ਕੈਦ ਕੀਤਾ ਹੋਇਆ ਹੈ।)

**ਅੱਗ ਅਤੇ ਔਰਤ** - ਔਰਤ ਦੀ ਅੱਗ ਨਾਲ ਤੁਲਨਾ ਸਾਹਿਤ ਤੱਕ ਹੀ ਸੀਮਤ ਨਹੀਂ ਇਹ ਲੋਕ ਵਿਸ਼ਵਾਸਾਂ ਵਿੱਚ ਵੀ ਹੈ। ਆਸਟ੍ਰੇਲੀਆ ਅਤੇ ਪਾਪੂਆ ਨਿਊ ਗਿਨੀ ਦੇ ਆਦਿਵਾਸੀਆਂ ਵਿੱਚ ਅੱਗ ਦਾ ਨਿਵਾਸ ਔਰਤ ਦੇ ਸਰੀਰ ਵਿੱਚ ਮੰਨਿਆ ਜਾਂਦਾ ਹੈ ਉਹਨਾਂ ਦੀਆਂ ਮਿਥਹਾਸਕ ਕਥਾਵਾਂ ਮੁਤਾਬਿਕ ਧਰਤੀ ਉਤੇ ਅੱਗ ਸੰਸਾਰ ਦੀ ਪਹਿਲੀ ਔਰਤ ਨਾਲ ਸੰਭੋਗ ਕਰਨ ਸਮੇਂ ਪੈਦਾ ਹੋਈ। ਪੰਜਾਬੀ ਸਾਹਿਤ ਵਿੱਚ ਤਾਂ ਸ਼ਿਵ ਕੁਮਾਰ ਕਹਿੰਦਾ ਹੀ ਹੈ, “ਨੀ ਮੈਂ ਅੱਗ ਤੁਰੀ ਪ੍ਰਦੇਸ, ਇੱਕ ਛਾਤੀ ਮੇਰੀ ਹਾੜ ਤਪੇਂਦਾ ਦੂਜੀ ਤਪੇਂਦਾ ਜੇਠ, ਨੀ ਮੈਂ ਅੱਗ ਤੁਰੀ ਪ੍ਰਦੇਸ”।

ਪੰਜਾਬੀ ਲੋਕ ਸਾਹਿਤ ਵਿੱਚ ਸੁੰਦਰ ਔਰਤ ਦੀ ਤੁਲਨਾ ਸੁਲਫੇ ਦੀ ਲਾਟ ਨਾਲ ਕੀਤੀ ਗਈ ਹੈ। ਲਾਟ ਸੁੰਦਰ ਵੀ ਲਗਦੀ ਹੈ, ਰੋਸ਼ਨੀ ਵੀ ਕਰਦੀ ਹੈ ਅਤੇ

ਸਾੜ ਕੇ ਸੁਆਹ ਵੀ ਕਰ ਦਿੰਦੀ ਹੈ, ਸੋ ਤੁਲਨਾ ਕਮਾਲ ਦੀ ਹੈ। ਪਰ ਹਰ ਬਲਦੀ ਚੀਜ ਲਾਟ ਨਹੀਂ ਪੈਦਾ ਕਰਦੀ। ਸ਼ਾਇਰਾਂ ਮੁਤਾਬਿਕ ਤਾਂ ਜਦ ਦਿਲ ਜਲਦਾ ਹੈ ਤਦ ਕੋਈ ਲਾਟ ਨਹੀਂ ਦਿਸਦੀ ਪਰ ਵਿਗਿਆਨੀਆਂ ਮੁਤਾਬਿਕ ਲਾਟ ਉਹਨਾਂ ਪਦਾਰਥਾਂ ਦੇ ਬਲਣ ਸਮੇਂ ਹੀ ਪੈਦਾ ਹੁੰਦੀ ਹੈ ਜੋ ਬਲਣ ਸਮੇਂ ਗਰਮ ਹੋ ਕੇ ਵਾਸ਼ਪਸ਼ੀਲ ਹੋ ਜਾਂਦੇ ਹਨ। ਲਾਟ ਵਿੱਚ ਇਹ ਉਸ ਪਦਾਰਥ ਦੇ ਵਾਸ਼ਪ ਹੀ ਬਲ ਰਹੇ ਹੁੰਦੇ ਹਨ। ਜਿਹੜੇ ਪਦਾਰਥ ਠੋਸ ਰੂਪ ਵਿੱਚ ਹੀ ਬਲ ਜਾਂਦੇ ਹਨ ਉਹ ਲਾਟ ਪੈਦਾ ਨਹੀਂ ਕਰਦੇ। ਲਾਟ ਦੇ ਰੰਗ ਤੋਂ ਬਲ ਰਹੇ ਪਦਾਰਥ ਦੀ ਪਛਾਣ ਵੀ ਕੀਤੀ ਜਾਂਦੀ ਹੈ ; ਤਾਂਬੇ ਵਾਲੇ ਪਦਾਰਥ ਹਰੀ ਨੀਲੀ ਲਾਟ, ਪੋਟਾਸ਼ੀਅਮ ਵਾਲੇ ਜਾਮਨੀ ਭਾਹ ਦੀ ਲਾਟ ਅਤੇ ਸੋਡੀਅਮ ਵਾਲੇ ਪਦਾਰਥ ਸੁਨਿਹਰੀ ਪੀਲੇ ਰੰਗ ਦੀ ਲਾਟ ਪੈਦਾ ਕਰਦੇ ਹਨ। ਸੁਲਫੇ ਵਿੱਚ ਕਿਹੜੇ ਰਸਾਇਣਕ ਪਦਾਰਥ ਬਲ ਕੇ ਐਨੀ ਸੋਹਣੀ ਲਾਟ ਪੈਦਾ ਕਰਦੇ ਹਨ ਵਿਗਿਆਨ ਦੀਆਂ ਕਿਤਾਬਾਂ ਵਿੱਚ ਤਾਂ ਨਹੀਂ ਮਿਲਦਾ ਸ਼ਾਇਦ ਖਰੜ-ਗਿਆਨੀ ਕੁਝ ਜਾਣਦੇ ਹੋਣ।

ਅੱਗ ਰੋਸ਼ਨੀ ਅਤੇ ਗਰਮੀ ਤਾਂ ਦਿੰਦੀ ਹੀ ਹੈ ਅੱਗ ਨਾਲ ਸ਼ੁੱਧੀ ਦਾ ਸੰਕਲਪ ਵੀ ਜੁੜਿਆ ਹੋਇਆ ਹੈ। ਅੱਗ ਵਿੱਚ ਗੰਦ-ਮੰਦ ਸਭ ਕੁਝ ਸੜ ਕੇ ਸਵਾਹ ਹੋ ਜਾਂਦਾ ਹੈ। ਇਸੇ ਲਈ ਅੱਗ ਨੂੰ ਪਵਿੱਤਰ ਕਰਨ ਵਾਲੀ ਮੰਨਿਆ ਜਾਂਦਾ ਹੈ। ਪਰ ਜਦ ਲੋਕ-ਵਿਸ਼ਵਾਸਾਂ ਦੇ ਮੂਲ ਸੋਮੇ ਨੂੰ ਭੁੱਲ ਕੇ ਇਹਨਾਂ ਨੂੰ ਇੱਕ ਹੱਦ ਤੋਂ ਵੱਧ ਖਿੱਚਿਆ ਜਾਂਦਾ ਹੈ ਤਾਂ ਉਥੇ ਇਹ ਵਿਸ਼ਵਾਸ ਵਿਗਿਆਨ ਦੇ ਵਿਰੋਧੀ ਹੋ ਨਿਬੜਦੇ ਹਨ। ਜਿਵੇਂ ਹਵਨ ਨਾਲ ਹਵਾ ਨੂੰ ਸ਼ੁੱਧ ਕਰਨ ਦਾ ਦਾਅਵਾ ਕਰਨ ਵਾਲੇ ਇਹ ਗੱਲ ਭੁੱਲ ਜਾਂਦੇ ਹਨ ਕਿ ਅੱਗ ਜਦ ਬਲਦੀ ਹੈ ਤਾਂ ਉਸ ਨਾਲ ਕਾਰਬਨ ਡਾਇਆਕਸਾਈਡ ਅਤੇ ਕਾਰਬਨ ਮੋਨੋਆਕਸਾਈਡ ਵਰਗੀਆਂ ਗੈਸਾਂ ਤਾਂ ਜਰੂਰ ਹੀ ਪੈਦਾ ਹੁੰਦੀਆਂ ਹਨ ਬਾਕੀ

ਹਾਨੀਕਾਰਕ ਪਦਾਰਥਾਂ ਦੀ ਗੱਲ ਜੇ ਛੱਡ ਵੀ ਦੇਈਏ। ਇਹ ਸਾੜੇ ਜਾਣ ਵਾਲੀ ਚੀਜ ਚਾਹੇ ਦੇਸੀ ਘਿਉ ਹੋਵੇ ਅਤੇ ਭਾਂਵੇਂ ਚੰਦਨ ਦੀ ਲੱਕੜ ਜਾਂ ਅਜਿਹੀ ਕੋਈ ਹੋਰ ਸਮੱਗਰੀ, ਪੈਦਾ ਤਾਂ ਉਕਤ ਗੈਸਾਂ ਹੀ ਹੋਣੀਆਂ ਹਨ। ਇਥੋਂ ਤੱਕ ਕਿ ਹੀਰਾ ਵੀ ਅੱਗ ਵਿੱਚ ਸਾੜਨ ਉਪਰੰਤ ਕਾਰਬਨ ਡਾਇਆਕਸਾਈਡ ਗੈਸ ਦਾ ਇੱਕ ਵਰੋਲਾ ਬਣ ਕੇ ਹੀ ਰਹਿ ਜਾਂਦਾ ਹੈ। ਅੱਜ ਜਦ ਹਵਾ ਪ੍ਰਦੂਸ਼ਣ ਦਾ ਮਸਲਾ ਗੰਭੀਰ ਬਣਿਆ ਹੋਇਆ ਹੈ ਤਾਂ ਅੱਗ ਦੇ ਇਸ ਰੋਲ ਤੋਂ ਵੀ ਜਾਣੂ ਹੋਣਾ ਬਹੁਤ ਜਰੂਰੀ ਹੈ।

ਅੱਗ ਸਾਰੇ ਬ੍ਰਹਿਮੰਡ ਵਿੱਚ ਫੈਲੀ ਹੋਈ ਹੈ - ਚੁੱਲੇ ਵਿਚਲੀ ਅੱਗ ਤੋਂ ਲੈ ਕੇ ਸੂਰਜ ਵਿਚਲੀ ਅੱਗ ਤੱਕ ਸਾਰੀ ਅੱਗ ਦਾ ਸੁਭਾਅ ਇੱਕ ਹੀ ਹੈ। ਜੋ ਇਸ ਦੇ ਅੰਦਰ ਚਲਾ ਗਿਆ ਉਹ ਖਤਮ ਹੋ ਗਿਆ, ਜਿਸਨੇ ਇੱਕ ਦੂਰੀ ਬਣਾਈ ਰੱਖੀ ਉਹ ਨਿੱਘ ਵੀ ਮਾਣ ਗਿਆ ਅਤੇ ਬਚ ਵੀ ਗਿਆ। ਪਰਵਾਨੇ ਤੋਂ ਲੈ ਕੇ ਮਨੁੱਖ ਤੱਕ ਦੀ ਇਹੋ ਹੋਣੀ ਹੈ। ਅੱਗ ਨਾਲ ਬਹੁਤਾ ਖੇਡਣਾ ਚੰਗਾ ਨਹੀਂ ਹੁੰਦਾ, ਸੋ ਆਪਾਂ ਵੀ ਅੱਗ ਦੀ ਗੱਲ ਵਿਚੋਂ ਬਾਹਰ ਨਿਕਲੀਏ।

# ਪੰਜਾਬੀ ਬਨਾਮ ਅੰਗਰੇਜੀ

ਪਿਛਲੇ ਕੁਝ ਸਾਲਾਂ ਤੋਂ ਪੰਜਾਬੀ ਬਨਾਮ ਅੰਗਰੇਜੀ ਦਾ ਮੁੱਦਾ ਕਾਫੀ ਭਖਵਾਂ ਮਸਲਾ ਬਣਿਆ ਹੋਇਆ ਹੈ। ਪਹਿਲਾਂ ਜਦ ਪੰਜਾਬ ਦੇ ਸਕੂਲਾਂ ਵਿੱਚ ਪਹਿਲੀ ਜਮਾਤ ਤੋਂ ਅੰਗਰੇਜੀ ਸ਼ੁਰੂ ਕੀਤੀ ਗਈ ਅਤੇ ਫਿਰ ਜਦ ਯੂਨੈਸਕੋ ਦੀ ਭਾਸ਼ਾਵਾਂ ਬਾਰੇ ਪੇਸ਼ ਰਿਪੋਰਟ ਬਾਰੇ ਕਿਹਾ ਗਿਆ ਕਿ ਇਸ ਰਿਪੋਰਟ ਵਿੱਚ ਪੰਜਾਬੀ ਨੂੰ ਵੀ ਖਤਰੇ ਵਾਲੀਆਂ ਭਾਸ਼ਾਵਾਂ ਵਿੱਚ ਸ਼ਾਮਲ ਕੀਤਾ ਗਿਆ ਤਾਂ ਪੰਜਾਬੀ ਭਾਸ਼ਾ ਦਾ ਮੁੱਦਾ ਭਰਪੂਰ ਚਰਚਾ ਦਾ ਵਿਸ਼ਾ ਬਣ ਗਿਆ। ਇਸੇ ਦੇ ਸਿੱਟੇ ਵਜੋਂ ਕੁਝ ਸਮਾਂ ਪਹਿਲਾਂ ਭਾਸ਼ਾ ਐਕਟ ਵੀ ਪਾਸ ਕੀਤਾ ਗਿਆ। ਇਸ ਵਿਚਾਰ ਚਰਚਾ ਵਿੱਚ ਮੁੱਖ ਤੌਰ ’ਤੇ ਪੰਜਾਬੀ ਲੇਖਕ ਹੀ ਆਪਣੇ ਵਿਚਾਰ ਪੇਸ਼ ਕਰਦੇ ਰਹੇ ਅਤੇ ਜਿਵੇਂ ਕਿ ਅਜਿਹੇ ਭਾਵੁਕ ਮੌਕਿਆਂ ਉੱਤੇ ਹੁੰਦਾ ਹੈ, ਇਹ ਵਿਚਾਰ ਮਸਲੇ ਦਾ ਸਰਵਪੱਖੀ ਵਿਸ਼ਲੇਸ਼ਣ ਕਰਨ ਦੀ ਬਜਾਏ ਇੱਕ ਪੱਖ ਉੱਤੇ ਹੀ ਜੋਰ ਦਿੰਦੇ ਰਹੇ। ਇਸ ਮੁੱਦੇ ਬਾਰੇ ਕੇਵਲ ਸਾਹਿਤਕਾਰਾਂ ਦਾ ਪੱਖ ਪੇਸ਼ ਕਰਨ ਤੋਂ ਅੱਗੇ ਗੱਲ ਤੋਰ ਕੇ ਆਮ ਲੋਕਾਂ/ ਪਾਠਕਾਂ ਨਾਲ ਸੰਵਾਦ ਰਚਾਉਣ ਦੀ ਲੋੜ ਹੈ ਕਿਉਂਕਿ ਕਿਸੇ ਵੀ ਭਾਸ਼ਾ ਨੇ ਹਕੀਕੀ ਤੌਰ ਉਤੇ ਤਾਂ ਆਮ ਲੋਕਾਂ ਵਿੱਚ ਹੀ ਜਿਉਂਦੇ ਰਹਿਣਾ ਹੁੰਦਾ ਹੈ।

ਅਸਲ ਵਿੱਚ ਪੰਜਾਬੀ ਬਨਾਮ ਅੰਗਰੇਜੀ ਭਾਸ਼ਾ ਦੇ ਮੁੱਦੇ ’ਤੇ ਪੰਜਾਬੀ ਲੇਖਕ ਆਮ ਲੋਕਾਂ ਦੀ ਸੋਚ ਨਾਲੋਂ ਟੁੱਟੇ ਰਹੇ ਹਨ। ਪੰਜਾਬੀ ਦੇ ਲੇਖਕਾਂ/ ਵਿਦਵਾਨਾਂ ਵੱਲੋਂ ਅੰਗਰੇਜੀ ਦੇ ਵਿਰੋਧ ਵਿੱਚ ਸੈਂਕੜੇ ਲੇਖ ਲਿਖੇ ਜਾ ਰਹੇ ਹਨ, ਸਰਕਾਰ ਨੂੰ ਕੋਸਿਆ ਜਾਂਦਾ ਹੈ, ਧਰਨੇ ਮਾਰੇ ਜਾਂਦੇ ਹਨ, ਕਾਨਫਰੰਸਾਂ ਕੀਤੀਆਂ ਜਾਂਦੀਆਂ ਹਨ, ਸਭ ਤੋਂ ਵੱਧ ਜੋਰ ਉਨ੍ਹਾਂ ਕਰਮਚਾਰੀਆਂ ਲਈ ਸਜਾਵਾਂ ਦਾ ਪ੍ਰਬੰਧ ਕਰਨ ਲਈ ਲੱਗ

ਰਿਹਾ ਹੈ ਜੋ ਸਰਕਾਰੀ ਕੰਮ ਕਾਜ ਵਿੱਚ ਅੰਗਰੇਜੀ ਵਰਤ ਜਾਂਦੇ ਹਨ ; ਦੂਜੇ ਪਾਸੇ ਆਮ ਪੰਜਾਬੀ ਆਪਣੇ ਬੱਚਿਆਂ ਨੂੰ ਅੰਗਰੇਜੀ ਵਿੱਚ ਨਿਪੁੰਨ ਬਨਾਉਣ ਵਾਲੇ ਸਕੂਲਾਂ ਵਿੱਚ ਦਾਖਲੇ ਦਿਵਾਉਂਦੇ ਹਨ (ਬਹੁਤੇ ਲੇਖਕ ਵੀ ਆਪਣੇ ਪੁੱਤ, ਪੋਤਿਆਂ ਨੂੰ ਅੰਗਰੇਜੀ ਸਕੂਲਾਂ ਵਿੱਚ ਦਾਖਲ ਕਰਵਾਉਂਦੇ ਹਨ), ਸਾਰੇ ਪੰਜਾਬ ਦੀ ਜਵਾਨੀ ਆਈਲੈੱਟਸ ਕੋਚਿੰਗ ਸੈਂਟਰਾਂ ਵਿੱਚ ਅੰਗਰੇਜੀ ਬੋਲਣ, ਲਿਖਣ ਅਤੇ ਸਮਝਣ ਲਈ ਮੱਥਾ ਮਾਰ ਰਹੀ ਹੈ, ਹਰ ਆਮ ਆਦਮੀ ਨੂੰ ਪਤਾ ਹੈ ਕਿ ਕੰਪਿਊਟਰ ਵਿੱਚ ਜਿੰਨਾ ਗਿਆਨ, ਸਹੂਲਤ ਅਤੇ ਰੁਜ਼ਗਾਰ ਹੈ ਉਹ ਅੰਗਰੇਜ਼ੀ ਦੇ ਗਿਆਨ ਬਿਨਾਂ ਨਹੀਂ ਆ ਸਕਦਾ, ਉਹਨਾਂ ਨੂੰ ਇਹ ਵੀ ਪਤਾ ਹੈ ਕਿ ਅੰਗਰੇਜੀ ਨਾ ਜਾਣਨ ਵਾਲਾ ਅਨਪੜ੍ਹਾਂ ਵਰਗਾ ਹੀ ਰਹਿ ਜਾਂਦਾ ਹੈ।

ਸਭ ਤੋਂ ਪਹਿਲਾਂ ਲੇਖਕਾਂ ਨੂੰ ਇਹ ਸਚਾਈਆਂ ਜਾਣਨ ਦੀ ਲੋੜ ਹੈ ਕਿ ਭਾਸ਼ਾਵਾਂ ਸਜਾਵਾਂ ਨਾਲ ਲਾਗੂ ਨਹੀਂ ਹੁੰਦੀਆਂ, ਕਿ ਪੰਜਾਬੀ ਗਿਆਨ ਵਿਗਿਆਨ ਅਤੇ ਰੁਜ਼ਗਾਰ ਦੀ ਭਾਸ਼ਾ ਬਣਨ ਤੋਂ ਪਛੜੀ ਹੋਈ ਹੈ, ਕਿ ਅੰਗਰੇਜੀ ਤੋਂ ਬਿਨਾਂ ਤੁਸੀਂ ਬਾਕੀ ਸੰਸਾਰ ਤੋਂ ਅਲੱਗ ਥਲੱਗ ਪੈ ਜਾਂਦੇ ਹੋ ਅਤੇ ਇਹ ਵੀ ਕਿ ਪੰਜਾਬੀ ਨੂੰ ਕੰਪਿਊਟਰ ਯੁੱਗ ਦੇ ਹਾਣ ਦੀ ਬਨਾਉਣ ਦੀ ਲੋੜ ਹੈ।

ਸੋਚਣ ਦੀ ਗੱਲ ਇਹ ਹੈ ਕਿ ਆਮ ਪੰਜਾਬੀਆਂ ਦੀਆਂ ਲੋੜਾਂ ਕੀ ਹਨ ਜਿਨ੍ਹਾਂ ਕਰਕੇ ਉਹ ਅੰਗਰੇਜੀ ਨੂੰ ਅਪਨਾਉਣੋ ਪਿੱਛੇ ਨਹੀਂ ਹਟ ਰਹੇ। ਪਹਿਲੀ ਗੱਲ ਤਾਂ ਇਹ ਹੈ ਕਿ ਪੰਜਾਬੀ ਇਸ ਪੰਜਾਬ ਤੱਕ ਸਿਮਟ ਕੇ ਨਹੀਂ ਰਹਿਣਾ ਚਾਹੁੰਦਾ, ਉਹ ਸਾਰੀ ਦੁਨੀਆਂ ਵਿੱਚ ਫੈਲ ਜਾਣਾ ਚਾਹੁੰਦਾ ਹੈ। ਇਸਦੇ ਲਈ ਅੰਗਰੇਜੀ ਦਾ ਗਿਆਨ ਉਸਦੀ ਅਣਸਰਦੀ ਲੋੜ ਹੈ।

ਇਵੇਂ ਸਾਰੇ ਆਮ ਨੌਜਵਾਨ ਜਾਣਦੇ ਹਨ ਕਿ ਕੰਪਿਊਟਰ ਦਾ ਹਰ ਖੇਤਰ ਵਿੱਚ ਬਹੁਤ ਮਹੱਤਵ ਹੈ। ਉਹ ਚਾਹੁੰਦੇ ਹਨ ਕਿ ਜੇ ਉਹ ਪੂਰੇ ਸੂਰੇ ਕੰਪਿਊਟਰ ਇੰਜਨੀਅਰ ਨਾ ਬਣ ਸਕਣ ਤਾਂ ਘੱਟੋ ਘੱਟ ਹਰ ਦਫ਼ਤਰ, ਹਰ ਦੁਕਾਨ, ਹਰ ਅਦਾਰੇ ਵਿੱਚ ਜੋ ਕੰਪਿਊਟਰ ਵਰਤੇ ਜਾ ਰਹੇ ਹਨ ਉਹ ਉਹਨਾਂ ਨੂੰ ਚਲਾਉਣ ਦੇ ਯੋਗ ਤਾਂ ਹੋ ਹੀ ਜਾਣ। ਵੈਸੇ ਵੀ ਕੰਪਿਊਟਰ ਨਾਲ ਸੰਬਧਿਤ ਰੁਜ਼ਗਾਰ ਇੱਕ ਸਾਫ ਸੁਥਰਾ ਕੰਮ ਹੈ ਸੋ ਨਵੀਂ ਪੀੜ੍ਹੀ ਨੂੰ ਕੰਪਿਊਟਰ ਬਹੁਤ ਖਿੱਚ ਪਾਉਂਦਾ ਹੈ। ਕੀ ਕੰਪਿਊਟਰ ਵਿਚੋਂ ਅੰਗਰੇਜੀ ਨੂੰ ਕੱਢ ਕੇ ਪੰਜਾਬੀ ਦੀ ਵਰਤੋਂ ਸ਼ੁਰੂ ਕਰਨਾ ਧਰਨੇ ਮਾਰਨ, ਬਿਆਨ ਦੇ ਦੇ ਅਖ਼ਬਾਰ ਭਰਨ, ਪੰਜਾਬੀ ਦੇ ਹੱਕ ਵਿੱਚ ਭਾਵਕ ਲੇਖ ਲਿਖਣ ਜਾਂ ਦਫ਼ਤਰੀ ਕਰਮਚਾਰੀਆਂ ਨੂੰ ਸਜਾਵਾਂ ਦੇ ਕੇ ਸੰਭਵ ਹੋਵੇਗਾ। ਨਹੀਂ, ਇਸਦੇ ਲਈ ਪੰਜਾਬੀ ਦੇ ਵਿਦਵਾਨਾਂ ਨੂੰ ਕੰਪਿਊਟਰ ਦੇ ਖੇਤਰ ਵਿੱਚ ਠੋਸ ਕੰਮ ਕਰਨਾ ਪਵੇਗਾ। ਉਦਾਹਰਣ ਵਜੋਂ ਪੰਜਾਬੀ ਵਿੱਚ ਫੌਂਟਸ ਦੇ ਮਿਆਰੀਕਰਨ ਦੀ ਵੱਡੀ ਸਮੱਸਿਆ ਹੈ, ਇਸ ਕਰਕੇ ਜੇ ਤੁਸੀਂ ਕਿਸੇ ਨੂੰ ਪੰਜਾਬੀ ਵਿੱਚ ਈਮੇਲ ਵੀ ਭੇਜਣੀ ਹੈ ਤਾਂ ਪਹਿਲਾਂ ਉਸ ਕੋਲ ਸੰਬਧਿਤ ਫੌਂਟ ਦਾ ਪਤਾ ਕਰਨਾ ਪਵੇਗਾ ਨਹੀਂ ਤਾਂ ਉਥੇ ਤੁਹਾਡੇ ਭੇਜੇ ਗੁਰਮੁਖੀ ਅੱਖਰਾਂ ਦੀ ਬਜਾਇ ਘੁੱਗੂ ਘੋੜੇ ਹੀ ਦਿਸਣਗੇ। ਪੰਜਾਬੀ ਵਿੱਚ ਫੌਂਟਸ ਦੀ ਸਮੱਸਿਆ ਅਜੇ ਵੀ ਕਾਫੀ ਗੰਭੀਰ ਹੈ ਚਾਹੇ ਹੁਣ ਯੂਨੀਕੋਡ ਫੌਂਟਸ ਦੀ ਵਰਤੋਂ ਨਾਲ ਇਸ ਦਾ ਹੱਲ ਦਿਖਾਈ ਦੇਣ ਲੱਗਾ ਹੈ। ਪੰਜਾਬੀ ਵਿੱਚ ਲਗਾਂ ਮਾਤਰਾਂ ਹੋਣ ਕਰਕੇ ਕੰਪਿਊਟਰ ਉਤੇ ਪੰਜਾਬੀ ਦੀ ਵਰਤੋਂ ਕਰਨ ਵਿੱਚ ਬਹੁਤ ਸਾਰੀਆਂ ਤਕਨੀਕੀ ਸਮੱਸਿਆਵਾਂ ਹਨ। ਇੰਟਰਨੈੱਟ ਉੱਤੇ ਗਿਆਨ ਦਾ ਬਹੁਤਾ ਭੰਡਾਰ ਅੰਗਰੇਜੀ ਵਿੱਚ ਹੀ ਹੈ, ਨਵੇਂ ਸਾਫ਼ਟਵੇਅਰ ਅੰਗਰੇਜੀ ਵਿੱਚ ਹੀ ਆਉਣਗੇ,

ਉਨ੍ਹਾਂ ਉੱਤੇ ਕੋਈ ਭਾਸ਼ਾ ਐਕਟ ਲਾਗੂ ਨਹੀਂ ਹੋਣਾ। ਸੋ ਆਮ ਆਦਮੀ ਆਪਣੇ ਬੱਚਿਆਂ ਦੀ ਜ਼ਿੰਦਗੀ ਵਿਚੋਂ ਅੰਗਰੇਜੀ ਮਨਫ਼ੀ ਨਹੀਂ ਹੋਣ ਦੇਵੇਗਾ।

ਇਵੇਂ ਹੀ ਵਿਗਿਆਨ ਦੀ ਉਚੇਰੀ ਪੜ੍ਹਾਈ ਮਾਤਭਾਸ਼ਾ ਵਿੱਚ ਕਰਵਾਉਣ ਦੀ ਗੱਲ ਕਹਿ ਦੇਣੀ ਹੀ ਸੌਖੀ ਹੈ। ਅਸਲ ਵਿੱਚ ਇਸ ਮਸਲੇ ਦੇ ਯਥਾਰਥ ਨੂੰ ਜਾਣਕੇ ਹੀ ਸਹੀ ਪਹੰੁਚ ਅਪਣਾਈ ਜਾ ਸਕਦੀ ਹੈ। ਵਿਗਿਆਨ ਦੀ ਲਗਭੱਗ ਸਾਰੀ ਖੋਜ ਪੱਛਮੀ ਦੇਸ਼ਾਂ ਵਿੱਚ ਹੀ ਹੋਈ ਹੈ ਉਸ ਵਿਚੋਂ ਵੀ ਬਹੁਤੀ ਅੰਗਰੇਜੀ ਭਾਸ਼ਾ ਵਿੱਚ ਹੈ। ਜੇ ਫਰੈਂਚ, ਜਰਮਨ ਜਾਂ ਰੂਸੀ ਆਦਿ ਭਾਸ਼ਾਵਾਂ ਵਿੱਚ ਖੋਜਪੱਤਰ ਲਿਖੇ ਗਏ ਹਨ ਤਾਂ ਉਹ ਵੀ ਅੰਗਰੇਜੀ ਨਾਲ ਮਿਲਦੀਆਂ ਜੁਲਦੀਆਂ ਇਕੋ ਭਾਸ਼ਾਈ ਪਰਿਵਾਰ ਨਾਲ ਸੰਬਧਿਤ ਭਾਸ਼ਾਵਾਂ ਹਨ। ਉਹਨਾਂ ਦਾ ਇੱਕ ਦੂਜੇ ਵਿੱਚ ਅਨੁਵਾਦ ਕਰਨ ਜਾਂ ਸਮਝਣ ਸਮਝਾਉਣ ਵਿੱਚ ਬਹੁਤੀ ਦਿੱਕਤ ਨਹੀਂ ਆਉਂਦੀ। ਜੇ ਸਾਡੇ ਵੀ ਹਿੰਦੀ, ਉਰਦੂ, ਗੁਜਰਾਤੀ ਆਦਿ ਭਾਸ਼ਾਈ ਲੋਕਾਂ ਨੇ ਵਿਗਿਆਨਕ ਖੋਜਾਂ ਕੀਤੀਆਂ ਹੁੰਦੀਆਂ ਤਾਂ ਉਸ ਵਿਗਿਆਨ ਨੂੰ ਪੰਜਾਬੀ ਵਿੱਚ ਸਮਝਣ ਸਮਝਾਉਣ ਅਤੇ ਪੇਸ਼ ਕਰਨ ਵਿੱਚ ਕੋਈ ਅੜਿੱਕਾ ਨਹੀਂ ਆਉਣਾ ਸੀ। ਪਰ ਇਹ ਇੱਕ ਇਤਿਹਾਸਕ ਸਚਾਈ ਹੈ ਕਿ ਸਾਡੀਆਂ ਭਾਸ਼ਾਵਾਂ ਬੋਲਣ ਵਾਲੇ ਲੋਕਾਂ ਨੇ ਵਿਗਿਆਨ ਵਿਕਸਿਤ ਕਰਨ ਵਿੱਚ ਕੋਈ ਖਾਸ ਰੋਲ ਨਹੀਂ ਕੀਤਾ। ਅੱਜ ਵੀ ਵਿਗਿਆਨ ਵਿੱਚ ਹਰ ਰੋਜ ਐਨੀ ਨਵੀਂ ਖੋਜ ਸਾਹਮਣੇ ਆ ਰਹੀ ਹੈ ਕਿ ਅੰਗਰੇਜੀ ਵਿੱਚ ਪੇਸ਼ ਹੋ ਰਹੀ ਉਸ ਸਾਰੀ ਨਵੀਂ ਖੋਜ ਦਾ ਕੋਈ ਗਿਣਨਯੋਗ ਮਾਤਰਾ ਵਿੱਚ ਅਨੁਵਾਦ ਕਰਨਾ ਸੰਭਵ ਹੀ ਨਹੀਂ ਹੈ। ਮੈਡੀਕਲ, ਇੰਜਨੀਅਰਿੰਗ ਜਾਂ ਵਿਗਿਆਨਕ ਖੇਤਰ ਵਿਚ ਮਾਹਿਰ ਓਹੀ ਹੋ ਸਕਦਾ ਹੈ ਜੋ ਤਾਜਾ ਤੋਂ ਤਾਜਾ ਖੋਜਾਂ ਨਾਲ ਵਾਬਸਤਾ ਰਹੇ। ਮੁਕਦੀ ਗੱਲ ਨਾ ਵਿਗਿਆਨ ਦੀ ਪੜ੍ਹਾਈ ਲਈ ਅੰਗਰੇਜੀ ਬਿਨਾਂ ਸਰੇ, ਨਾ ਕੰਪਿਊਟਰ ਵਰਤਣ ਲਈ, ਨਾ ਬਾਕੀ

ਦੁਨੀਆਂ ਨਾਲ ਸੰਪਰਕ ਰੱਖਣ ਲਈ ਅਤੇ ਨਾ ਹੀ ਚੰਗੇ ਰੁਜ਼ਗਾਰ ਲਈ ਇਸ ਬਗੈਰ ਸਰੇ।

ਹੁਣ ਇਹ ਕਿਹਾ ਜਾਵੇਗਾ ਕਿ ਪੰਜਾਬੀ ਵਿਦਵਾਨ ਅੰਗਰੇਜੀ ਦੇ ਵਿਰੋਧੀ ਤਾਂ ਨਹੀਂ ਪਰ ਜੋ ਇਹ ਇੱਛਾ ਹੈ ਕਿ ਅੰਗਰੇਜੀ ਸਿਰਫ ਸਕੂਲ ਕਾਲਜ ਤੱਕ ਹੀ ਸੀਮਤ ਹੋਣੀ ਚਾਹੀਦੀ ਹੈ ਜਿੱਥੇ ਇਹ ਛੇਵੀਂ ਜਮਾਤ ਤੋਂ ਬਾਅਦ ਹਰ ਰੋਜ ਇੱਕ ਜਾਂ ਦੋ ਪੀਰੀਅਡ ਪੜ੍ਹਾਈ ਜਾਇਆ ਕਰੇ ਅਤੇ ਵਿਦਿਅਕ ਅਦਾਰਿਆਂ ਦੇ ਉਸ ਪੀਰੀਅਡ ਤੋਂ ਬਾਹਰ ਕੋਈ ਚਿੱਠੀ-ਪੱਤਰ, ਕੋਈ ਨੇਮ ਪਲੇਟ, ਕੋਈ ਸਾਈਨਬੋਰਡ, ਕੋਈ ਸੱਦਾ-ਪੱਤਰ ਅੰਗਰੇਜੀ ਵਿੱਚ ਵੇਖਣ ਨੂੰ ਨਾ ਮਿਲੇ, ਕੋਈ ਦੋ ਵਿਅਕਤੀ ਆਪਣੀ ਗੱਲਬਾਤ ਵਿੱਚ ਅੰਗਰੇਜੀ ਦੇ ਸ਼ਬਦ ਨਾ ਵਰਤਣ, ਅਖਬਾਰ ਰਸਾਲੇ ਪੰਜਾਬੀ ਦੇ ਹੀ ਪੜ੍ਹੇ ਜਾਣ, ਲੋਕ ਇਸ ਗੱਲ ਨਾਲ ਸਹਿਮਤ ਨਹੀਂ ਹੋ ਰਹੇ ਕਿਉਂਕਿ ਉਹ ਜਾਣਦੇ ਹਨ ਕਿ ਜੇ ਸੱਚੀਂ ਇਉਂ ਹੋ ਜਾਵੇ ਤਾਂ ਸਕੂਲ ਕਾਲਜਾਂ ਵਿੱਚ ਸਿੱਖੀ ਅੰਗਰੇਜੀ ਵੀ ਬਚਣੀ ਨਹੀਂ। ਪੁਰਾਣੇ ਉਰਦੂ ਜਾਣਨ ਵਾਲਿਆਂ ਵਿਚੋਂ ਹੁਣ ਬਹੁਤੇ ਉਸ ਵਿੱਚ ਲਿਖਣਾ ਤਾਂ ਉੱਕਾ ਹੀ ਭੁੱਲ ਗਏ ਹਨ ਅਤੇ ਪੜ੍ਹ ਵੀ ਓਨੀ ਸੌਖ ਨਾਲ ਨਹੀਂ ਸਕਦੇ ਕਿਉਂਕਿ ਉਹਨਾਂ ਨੂੰ ਕਦੇ ਇਸਦੀ ਵਰਤੋਂ ਦਾ ਮੌਕਾ ਹੀ ਨਹੀਂ ਮਿਲਦਾ। ਇਹੀ ਹਾਲ ਅੰਗਰੇਜੀ ਦਾ ਹੋਵੇਗਾ ਸੋ ਲੇਖਕਾਂ ਦੀਆਂ ਅਪੀਲਾਂ ਦੇ ਬਾਵਜੂਦ, ਆਮ ਲੋਕ ਅੰਗਰੇਜੀ ਵਿੱਚ ਹੱਥ ਖੋਲ੍ਹਣ ਦੀ ਪ੍ਰੈਕਟਿਸ ਕਰਦੇ ਹੀ ਰਹਿੰਦੇ ਹਨ। ਉਹ ਸਗੋਂ ਇਸ ਗੱਲ ਤੇ ਝੂਰਦੇ ਰਹਿੰਦੇ ਹਨ ਕਿ ਉਹਨਾਂ ਦੇ ਬੱਚਿਆਂ ਨੂੰ ਉਹੋ ਜਿਹਾ ਅੰਗਰੇਜੀ ਵਾਲਾ ਮਾਹੌਲ ਨਹੀਂ ਮਿਲਦਾ ਜੋ ਚੰਡੀਗੜ੍ਹ ਰਹਿੰਦੇ ਬੱਚਿਆਂ ਨੂੰ ਮਿਲਦਾ ਹੈ।

ਮਾਤਭਾਸ਼ਾ ਨਾਲ ਪ੍ਰੇਮ ਹੋਣਾ ਕੁਦਰਤੀ ਹੈ, ਇਸ ਵਿੱਚ ਗੱਲਬਾਤ ਕਰਨੀ, ਭਾਵਨਾਵਾਂ ਸਾਂਝੀਆਂ ਕਰਨੀਆਂ ਸੌਖੀਆਂ ਹਨ, ਇਸ ਲਈ ਇਹ ਜਿਉਂਦੀ ਰਹੇਗੀ।

ਪਰ ਇਹ ਹੋਰ ਭਾਸ਼ਾਵਾਂ ਦਾ ਮੁਕਾਬਲਾ ਤਾਂ ਹੀ ਕਰ ਸਕੇਗੀ ਜੇ ਇਸਨੂੰ ਬੋਲਣ ਵਾਲੇ ਲੋਕ ਬਾਕੀ ਸੰਸਾਰ ਦੇ ਲੋਕਾਂ ਨਾਲ ਮੁਕਾਬਲੇ ਵਿੱਚ ਰਹਿ ਸਕਣਗੇ। ਅੱਜ ਕੱਲ ਪੰਜਾਬੀ ਭਾਸ਼ਾ ਸਬੰਧੀ ਜੋ ਰੌਲਾ ਪੈ ਰਿਹਾ ਹੈ ਇਹ ਸੰਤੁਲਿਤ ਨਹੀਂ ਹੈ। ਕਿਤੇ ਇਹ ਵਿਗੜਦਾ ਵਿਗੜਦਾ ਰਾਜ ਠਾਕਰੇ ਦੇ ਮਰਾਠੀ ਪ੍ਰੇਮ ਵਰਗਾ ਨਾ ਹੋ ਜਾਵੇ। ਅਸਲ ਸਥਿਤੀ ਇਹ ਹੈ ਕਿ ਆਉਣ ਵਾਲੇ ਸਮੇਂ ਵਿੱਚ ਮਨੁੱਖ ਨੂੰ ਦੋ ਭਾਸ਼ਾਈ ਹੋਣਾ ਪਵੇਗਾ - ਇੱਕ ਮਾਤ ਭਾਸ਼ਾ ਅਤੇ ਇੱਕ ਗਲੋਬਲ ਭਾਸ਼ਾ। ਉਹ ਇਹਨਾਂ ਦੋਹਨਾਂ ਨੂੰ ਹੀ ਵਰਤੇਗਾ। ਆਉਂਦੇ ਸਮੇਂ ਵਿੱਚ ਭਾਸ਼ਾਵਾਂ ਦੀ ਠੇਠਤਾ ਵੀ ਕਾਇਮ ਨਹੀਂ ਰਹਿਣੀ ਕਿਉਂਕਿ ਸੰਚਾਰ ਅਤੇ ਆਵਾਜਾਈ ਦੇ ਸਾਧਨਾਂ ਦੀ ਤਰੱਕੀ ਨਾਲ ਜਿਵੇਂ ਸਾਰੀ ਦੁਨੀਆਂ ਦੇ ਲੋਕਾਂ ਵਿੱਚ ਆਪਸੀ ਸੰਪਰਕ ਵਧ ਰਹੇ ਹਨ, ਭਾਸ਼ਾਵਾਂ ਆਪਸ ਵਿੱਚ ਘੁਲਮਿਲ ਰਹੀਆਂ ਹਨ ਜਿਵੇਂ ਪੰਜਾਬ ਦੀ ਜਨਾਨੀ ਹੁਣ 'ਮਹਿਲਾ' ਹੋ ਗਈ ਹੈ, ਬੱਚਾ 'ਬੇਬੀ' ਹੋ ਗਿਆ ਹੈ, ਹਿੰਦੀ ਫਿਲਮੀ ਗਾਣਿਆਂ ਵਿੱਚ ਲੜਕੀ ਸੁੰਦਰ ਤੋਂ 'ਸੋਹਣੀ' ਹੋ ਗਈ ਹੈ।

ਜਿਥੋਂ ਤੱਕ ਪੰਜਾਬੀ ਦਾ ਸਵਾਲ ਹੈ ਇਹ ਖਤਮ ਨਹੀਂ ਹੋ ਰਹੀ। ਭਾਸ਼ਾ ਦੀ ਤਕੜਾਈ ਜਾਂ ਕਮਜੋਰੀ ਪਿੱਛੇ ਆਰਥਿਕਤਾ ਦਾ ਵੱਡਾ ਰੋਲ ਹੁੰਦਾ ਹੈ। ਪੰਜਾਬ ਆਰਥਿਕ ਤੌਰ 'ਤੇ ਹਿੰਦੁਸਤਾਨ ਦੇ ਬਾਕੀ ਹਿੱਸਿਆਂ ਨਾਲੋਂ ਬਹੁਤ ਅੱਗੇ ਹੈ। ਦਿੱਲੀ, ਬੰਬਈ ਵਰਗੇ ਕੁਝ ਮਹਾਂਨਗਰੀ ਕੇਂਦਰਾਂ ਨੂੰ ਛੱਡ ਕੇ ਇਥੋਂ ਦੀ ਪ੍ਰਤੀ ਵਿਅਕਤੀ ਆਮਦਨੀ ਸਭ ਤੋਂ ਵੱਧ ਹੈ। ਆਰਥਿਕ ਖੜੋਤ ਦੇ ਇਸ ਦੌਰ ਵਿੱਚ ਵੀ ਵਹੀਕਲਾਂ ਅਤੇ ਘਰੇਲੂ ਵਰਤੋਂ ਦੀ ਮਸ਼ੀਨਰੀ ਤੋਂ ਲੈ ਕੇ ਵਿਸਕੀ ਤੱਕ ਦੀ ਖਪਤ ਦੀ ਇਹ ਤਕੜੀ ਮੰਡੀ ਹੈ। ਹਿੰਦੁਸਤਾਨ ਦੇ ਬਾਕੀ ਹਿੱਸਿਆਂ ਵਿੱਚ ਵਸਦੇ ਪੰਜਾਬੀ ਵੀ ਉਥੇ ਆਰਥਿਕ ਤੌਰ 'ਤੇ ਮਜਬੂਤ ਸਥਿਤੀ ਵਿੱਚ ਹਨ।

ਇਸ ਆਰਥਿਕ ਤਕੜਾਈ ਵਿਚੋਂ ਪੰਜਾਬੀ ਭਾਸ਼ਾ ਦੇ ਮਜਬੂਤ ਸਥਿਤੀ ਵਿੱਚ ਹੋਣ ਦਾ ਤਰਕ ਉਭਰਦਾ ਹੈ। ਇਹ ਆਰਥਿਕਤਾ ਵਾਲਾ ਫੈਕਟਰ ਪੰਜਾਬੀ ਭਾਸ਼ਾ ਦੇ ਹੱਕ ਵਿੱਚ ਅਜਿਹਾ ਰੋਲ ਕਰ ਵੀ ਰਿਹਾ ਹੈ। ਅੱਜ ਲੱਖਾਂ ਦੀ ਗਿਣਤੀ ਵਿੱਚ ਹਿੰਦੀ ਭਾਸ਼ਾਈ ਖੇਤਰ ਵਿਚੋਂ ਭਈਏ ਪੰਜਾਬ ਵਿੱਚ ਰੁਜ਼ਗਾਰ ਖਾਤਰ ਆਉਂਦੇ ਹਨ। ਉਹ ਸਾਰੇ ਘੱਟੋ ਘੱਟ ਪੰਜਾਬੀ ਸਮਝਣੀ ਅਤੇ ਬੋਲਣੀ ਸਿੱਖ ਜਾਂਦੇ ਹਨ ਅਤੇ ਉਨ੍ਹਾਂ ਦੇ ਬੱਚੇ ਇਥੇ ਪੰਜਾਬੀ ਪੜ੍ਹਨੀ ਲਿਖਣੀ ਵੀ ਸਿੱਖ ਰਹੇ ਹਨ। ਟੈਲੀਵੀਜ਼ਨ ’ਤੇ ਆਉਂਦੀਆਂ ਮਸ਼ਹੂਰੀਆਂ ਵਿੱਚੋਂ ਬਹੁਤੀਆਂ ਵਿੱਚ ਪੰਜਾਬੀ ਦੇ ਫਿਕਰੇ ਪਾਏ ਜਾਂਦੇ ਹਨ, ਪੰਜਾਬੀ ਲੋਕ ਦਿਖਾਏ ਜਾਂਦੇ ਹਨ, ਕਿਉਂਕਿ ਇਹਨਾਂ ਵਸਤਾਂ ਦੀ ਬਹੁਤੀ ਖਪਤ ਪੰਜਾਬ ਵਿੱਚ ਹੋਣੀ ਹੁੰਦੀ ਹੈ। ਫਿਲਮਾਂ ਵਿੱਚ ਪੰਜਾਬੀ ਧੁਨਾਂ, ਗਾਣਿਆਂ ਵਿੱਚ ਪੰਜਾਬੀ ਸ਼ਬਦ ਅਤੇ ਪੰਜਾਬੀ ਪਾਤਰ, ਪੰਜਾਬੀ ਆਬਾਦੀ ਦੀ ਨਿਸਬਤ ਵਿੱਚ ਕਿਤੇ ਵੱਧ ਸਥਾਨ ਲੈ ਰਹੇ ਹਨ। ਪਰ ਜਦ ਵੀ ਪੰਜਾਬੀ ਭਾਸ਼ਾ ਦੀ ਗੱਲ ਚਲਦੀ ਹੈ ਤਾਂ ਇਹਨਾਂ ਹਾਂ-ਪੱਖਾਂ ਦੀ ਗੱਲ ਕਦੇ ਨਹੀਂ ਕੀਤੀ ਜਾਂਦੀ ਸਿਰਫ ਪੰਜਾਬੀ ਨੂੰ ਖਤਰੇ ਦੀ ਗੱਲ ਹੀ ਕੀਤੀ ਜਾਂਦੀ ਹੈ। ਇਥੋਂ ਤੱਕ ਕਿ ਮਾਰਕਸਵਾਦੀ ਲੇਖਕ ਵੀ ਭਾਸ਼ਾ ਦੇ ਇਹਨਾਂ ਆਰਥਿਕ ਆਧਾਰਾਂ ਨੂੰ ਛੱਡ ਕੇ ਸਿਰਫ ਸਰਕਾਰਾਂ ਅਤੇ ਸਜਾਵਾਂ ਤੇ ਹੀ ਜੋਰ ਦਿੰਦੇ ਰਹਿੰਦੇ ਹਨ।

ਰਾਸ਼ਟਰਵਾਦੀ ਭਾਵਨਾਵਾਂ ਦੇ ਅਸਰ ਹੇਠ ਕਿਸੇ ਸਮੇਂ ਸ੍ਰੀਲੰਕਾ ਸਰਕਾਰ ਨੇ ਵੀ ਸਕੂਲਾਂ ਵਿਚੋਂ ਅੰਗਰੇਜੀ ’ਤੇ ਜੋਰ ਘਟਾਇਆ ਸੀ, ਜਦ ਉਸ ਸਮੇਂ ਪੜ੍ਹਨ ਵਾਲੀ ਪੀੜ੍ਹੀ ਜਵਾਨ ਹੋਈ ਤਾਂ ਉਸਨੂੰ ਆਪਣੀ ਸਰਕਾਰ ’ਤੇ ਵੱਡਾ ਗਿਲਾ ਇਹੀ ਸੀ ਕਿ ਅੰਗਰੇਜੀ ਦੇ ਗਿਆਨ ਦੀ ਘਾਟ ਕਾਰਣ ਉਹ ਸੰਸਾਰ ਵਿੱਚ ਪਛੜ ਗਏ ਹਨ। ਕੰਪਿਊਟਰ ਸਾਫ਼ਟਵੇਅਰ ਦੇ ਖੇਤਰ ਵਿੱਚ ਚੀਨੀ ਇਕੋ ਗੱਲ ਵਿੱਚ ਭਾਰਤੀਆਂ ਤੋਂ

ਮਾਰ ਖਾ ਰਹੇ ਹਨ ਕਿ ਉਹਨਾਂ ਦੀ ਅੰਗਰੇਜੀ ਵਿੱਚ ਪ੍ਰਬੀਨਤਾ ਨਹੀਂ ਹੈ ਅਤੇ ਅੱਜ ਸਭ ਤੋਂ ਵੱਧ ਜੋਸ਼ ਨਾਲ ਚੀਨੀ ਹੀ ਅੰਗਰੇਜੀ ਭਾਸ਼ਾ ਸਿੱਖ ਰਹੇ ਹਨ। ਪਾਕਿਸਤਾਨ ਦੇ ਸਾਰੇ ਸਰਕਾਰੀ ਸਕੂਲਾਂ ਵਿੱਚ ਇਸ ਸਾਲ ਤੋਂ ਸਾਇੰਸ ਅਤੇ ਹਿਸਾਬ ਨੂੰ ਅੰਗਰੇਜੀ ਮੀਡੀਅਮ ਰਾਹੀਂ ਪੜ੍ਹਾਉਣਾ ਸ਼ੁਰੂ ਕੀਤਾ ਜਾ ਰਿਹਾ ਹੈ। ਸੋ ਅੰਗਰੇਜੀ ਸੰਸਾਰ ਭਾਸ਼ਾ ਬਣ ਚੁੱਕੀ ਹੈ, ਜੇ ਪੰਜਾਬੀ ਇਸਦੀ ਅਹਿਮੀਅਤ ਨੂੰ ਘਟਾ ਕੇ ਵੇਖਣਗੇ ਤਾਂ ਨੁਕਸਾਨ ਪੰਜਾਬੀਆਂ ਦਾ ਹੀ ਹੋਵੇਗਾ। ਪੰਜਾਬੀ ਨੂੰ ਜਿਉਂਦੀ ਰੱਖਣ ਲਈ ਇਸਦੇ ਵਿਕਾਸ ਦੀ ਲੋੜ ਹੈ ਜੋ ਪੰਜਾਬੀਆਂ ਦੇ ਖ਼ੁਦ ਦੇ ਵਿਕਾਸ ਨਾਲ ਜੁੜਿਆ ਹੋਇਆ ਹੈ। ਲੋੜ ਹਕੀਕਤਾਂ ਨੂੰ ਸਮਝਣ ਦੀ ਅਤੇ ਅੰਗਰੇਜੀ ਪੰਜਾਬੀ ਦੇ ਰਿਸ਼ਤੇ ਨੂੰ ਯਥਾਰਥਵਾਦੀ ਅਤੇ ਸੰਤੁਲਿਤ ਪਹੁੰਚ ਨਾਲ ਵੇਖਣ ਦੀ ਹੈ।

# ਡੇਰਿਆਂ ’ਤੇ ਵਧ ਰਹੀਆਂ ਭੀੜਾਂ ਦੇ ਕੁਝ ਕਾਰਣ

ਵਿਗਿਆਨਕ ਸੋਚ ਰੱਖਣ ਵਾਲੇ ਸੂਝਵਾਨ ਵਿਅਕਤੀਆਂ ਦੇ ਅੱਗੇ ਅਕਸਰ ਇਹ ਸਵਾਲ ਆ ਖੜ੍ਹਦਾ ਹੈ ਕਿ ਵਿਗਿਆਨ ਦੀ ਜ਼ਿੰਦਗੀ ਵਿੱਚ ਐਨੀ ਵਰਤੋਂ ਹੋਣ, ਪੜ੍ਹਾਈ ਲਿਖਾਈ ਅਤੇ ਦੁਨੀਆਂ ਨੂੰ ਜਾਨਣ ਸਮਝਣ ਦੇ ਮੌਕੇ ਕਈ ਗੁਣਾਂ ਵਧ ਜਾਣ ਅਤੇ ਤਰਕਸ਼ੀਲ ਸੋਸਾਇਟੀ ਵਰਗੀਆਂ ਜਥੇਬੰਦੀਆਂ ਦੇ ਸਰਗਰਮ ਯਤਨਾਂ ਦੇ ਬਾਵਜੂਦ ਡੇਰਿਆਂ ਅਤੇ ਧਾਰਮਿਕ ਸਥਾਨਾਂ ਉਪਰ ਭੀੜ ਘਟ ਕਿਉਂ ਨਹੀਂ ਰਹੀ ਹੈ ?

ਇਸ ਵਰਤਾਰੇ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ। ਪਰ ਇਸਦੇ ਲਈ ਆਮ ਲੋਕਾਂ ਨੂੰ ਬੇਸਮਝ ਗਰਦਾਨ ਕੇ ਦੋਸ਼ ਦੇਈ ਜਾਣਾ ਠੀਕ ਨਹੀਂ। ਤਰਕਸ਼ੀਲ ਨਜ਼ਰੀਆ ਸਾਥੋਂ ਮੰਗ ਕਰਦਾ ਹੈ ਕਿ ਇਸ ਵਰਤਾਰੇ ਦੇ ਪਿੱਛੇ ਕੰਮ ਕਰ ਰਹੇ ਕਾਰਣਾਂ ਦਾ ਵਿਸ਼ਲੇਸ਼ਣ ਕੀਤਾ ਜਾਵੇ।

ਇਹ ਵਿਸ਼ਲੇਸਣ ਕਰਦੇ ਸਮੇਂ ਸਭ ਤੋਂ ਪਹਿਲੀ ਸਚਾਈ ਇਹ ਹੈ ਕਿ ਲੋਕਾਂ ਦੇ ਵਿਚਾਰ ਉਨ੍ਹਾਂ ਦੀਆਂ ਆਰਥਿਕ, ਸਮਾਜਿਕ, ਸਭਿਆਚਾਰਕ ਅਤੇ ਜ਼ਿੰਦਗੀ ਨੂੰ ਪ੍ਰਭਾਵਿਤ ਕਰਨ ਵਾਲੀਆਂ ਹੋਰ ਅਨੇਕਾਂ ਹਾਲਤਾਂ ਦਾ ਸਿੱਟਾ ਹੁੰਦੇ ਹਨ। ਅੱਜ ਸਾਡੇ ਸਮਾਜ ਵਿੱਚ ਬਹੁਤ ਕੁਝ ਅਜਿਹਾ ਵਾਪਰ ਰਿਹਾ ਹੈ ਜੋ ਵਿਅਕਤੀਆਂ ਦੇ ਵਿਚਾਰਾਂ ਨੂੰ ਉਸਾਰੂ ਪਾਸੇ ਵੱਲ ਲਿਜਾਣ ਦੀ ਥਾਂ ਢਾਹੂ ਪਾਸੇ ਵੱਲ ਲਿਜਾਂਦਾ ਹੈ। ਅਜਿਹੇ ਹਾਲਾਤ ਅਤੇ ਸ਼ਕਤੀਆਂ ਭਾਰੂ ਹਨ ਜੋ ਵਿਅਕਤੀ ਦੀ ਮਾਨਸਿਕਤਾ ਦੀ ਭੰਨ ਤੋੜ ਕਰਕੇ ਉਸਦਾ ਆਪਣੇ ਆਪ ਤੋਂ ਵਿਸ਼ਵਾਸ ਤੋੜਦੀਆਂ ਹਨ। ਇਸ ਲੇਖ ਵਿੱਚ ਅਜਿਹੇ ਕੁਝ ਕਾਰਣਾਂ ਦੀ ਨਿਸ਼ਾਨਦੇਹੀ ਕਰਨ ਦੀ ਕੋਸ਼ਿਸ ਕੀਤੀ ਗਈ ਹੈ।

# ਆਰਥਿਕ ਕਾਰਣ

## ਕਿਸਾਨੀ ਦਾ ਸੰਕਟ

ਇਹ ਇੱਕ ਮੰਨੀ ਹੋਈ ਸਚਾਈ ਹੈ ਕਿ ਪੰਜਾਬ ਦੀ ਕਿਸਾਨੀ ਡੂੰਘੇ ਆਰਥਿਕ ਸੰਕਟ ਵਿੱਚ ਫਸੀ ਹੋਈ ਹੈ। ਇਸ ਸੰਕਟ ਨੇ ਕਿਸਾਨੀ ਦੇ ਕੰਮਜੋਰ ਹਿੱਸੇ ਨੂੰ ਮਾਨਸਿਕ ਤੌਰ ਤੇ ਤੋੜ ਦਿੱਤਾ ਹੈ। ਜਦ ਉਸਨੂੰ ਆਪਣੇ ਆਰਥਿਕ ਮਸਲਿਆਂ ਦਾ ਕੋਈ ਠੋਸ ਹੱਲ ਨਹੀਂ ਦਿਸਦਾ ਤਾਂ ਉਹ ਜਿੱਥੇ ਨਸ਼ੇ, ਖੁਦਕਸ਼ੀਆਂ ਜਾਂ ਅਜਿਹੀਆਂ ਹੋਰ ਗਲਤ ਰੁਚੀਆਂ ਦਾ ਸ਼ਿਕਾਰ ਹੰੁਦਾ ਹੈ ਉਥੇ ਇਸ ਕਿਸਾਨੀ ਦਾ ਇੱਕ ਹਿੱਸਾ ਅੱਕੀਂ ਪਲਾਹੀਂ ਹੱਥ ਮਾਰਦਾ ਹੋਇਆ ਡੇਰਿਆਂ ਅਤੇ ਸਾਧਾਂ ਚੇਲਿਆਂ ਦੇ ਜਾਲ ਵਿੱਚ ਫਸ ਜਾਂਦਾ ਹੈ। ਮਾੜੀ ਆਰਥਿਕਤਾ ਵਿਚੋਂ ਪੈਦਾ ਹੁੰਦੀਆਂ ਆਪਣੀਆਂ ਤਰ੍ਹਾਂ ਤਰ੍ਹਾਂ ਦੀਆਂ ਮੁਸ਼ਕਿਲਾਂ ਦੇ ਹੱਲ ਲਈ ਉਹ ਪੁੱਛਾਂ ਲੈਂਦਾ ਹੈ, ਸੁੱਖਾਂ ਸੁਖਦਾ ਹੈ, ਪੀਰਾਂ ਚੇਲਿਆਂ ਦੀਆਂ ਚੌਂਕੀਆਂ ਭਰਦਾ ਡੇਰਿਆਂ ਦੀ ਭੀੜ ਵਿੱਚ ਵਾਧਾ ਕਰਦਾ ਹੈ।

## ਅੰਨ੍ਹੀ ਮੁਕਾਬਲੇਬਾਜੀ

ਜੇ ਪੰਜਾਬ ਦੀ ਮੁੱਖ ਪੈਦਾਵਾਰੀ ਜਮਾਤ ਕਿਸਾਨੀ ਦਾ ਹਾਲ ਮਾੜਾ ਹੈ ਤਾਂ ਇਸਦੇ ਨਾਲ ਹੀ ਸਾਡੇ ਸਮਾਜ ਦਾ ਦੂਸਰਾ ਮੁੱਖ ਆਰਥਿਕ ਵਰਗ ਦੁਕਾਨਦਾਰ/ਵਪਾਰੀ ਵੀ ਬੁਰੀ ਤਰ੍ਹਾਂ ਦੀ ਅਨਿਸਚਤਤਾ ਦਾ ਸ਼ਿਕਾਰ ਹੈ। ਅੰਨ੍ਹੀ ਮੁਕਾਬਲੇਬਾਜੀ ਦੇ ਵਰਤਾਰੇ ਨੇ ਖਾਸ ਕਰ ਨਵੀਆਂ ਆਰਥਿਕ ਨੀਤੀਆਂ ਨੇ ਸਥਾਪਿਤ ਕਾਰੋਬਾਰੀਆਂ ਦੇ ਪੈਰਾਂ ਹੇਠੋਂ ਵੀ ਜ਼ਮੀਨ ਖਿੱਚ ਲਈ ਹੈ। ਜਦ ਕਿਸੇ ਖੇਤਰ ਵਿੱਚ ਵਧੇਰੇ ਪੂੰਜੀ ਲਗਾਉਣ ਵਾਲਾ ਆ ਜਾਂਦਾ ਹੈ ਤਾਂ ਪਹਿਲਿਆਂ ਦਾ ਸਾਰਾ ਬਣਿਆ ਬਣਾਇਆ ਜੁਗਾੜ ਹਿੱਲ ਜਾਂਦਾ ਹੈ ਜਿਸ ਕਰਕੇ ਹਰ ਕਿਸੇ ਨੂੰ ਆਪਣੇ

ਕਾਰੋਬਾਰ ਦੇ ਫੇਲ੍ਹ ਹੋਣ ਦਾ ਡਰ ਲਗਾਤਾਰ ਬਣਿਆ ਰਹਿੰਦਾ ਹੈ। ਇਹ ਡਰ ਅਤੇ ਦੂਸਰਿਆਂ ਨਾਲ ਮੁਕਾਬਲੇਬਾਜੀ ਵਿੱਚ ਖੁਦ ਨੂੰ ਅੱਗੇ ਕੱਢਣ ਲਈ ਕੀਤੇ ਜਾਂਦੇ ਚੰਗੇ ਮਾੜੇ ਅਮਲ ਇਸਨੂੰ ਮਾਨਸਿਕ ਤੌਰ ਤੇ ਪ੍ਰੇਸ਼ਾਨ ਕਰੀ ਰਖਦੇ ਹਨ, ਸਿੱਟੇ ਵਜੋਂ ਪੰਜਾਬੀ ਸਮਾਜ ਦਾ ਇਹ ਵਰਗ ਤਰਕਸ਼ੀਲ ਵਿਚਾਰਾਂ ਦੇ ਪੱਖ ਤੋਂ ਸਭ ਤੋਂ ਪਿੱਛੇ ਹੈ।

ਸਿੱਧੀ ਪੈਦਾਵਾਰ ਕਰਨ ਦੇ ਅਮਲ ਨਾਲ ਨਾ ਜੁੜਿਆ ਹੋਣ ਕਰਕੇ ਇਹ ਵਰਗ ਵਿਗਿਆਨਕ/ਪਦਾਰਥਕ ਸੋਚ ਤੋਂ ਕੁਝ ਤਾਂ ਆਦਤਨ ਹੀ ਦੂਰ ਹੰੁਦਾ ਹੈ ਪਰ ਹੁਣ ਦੇ ਦੌਰ ਦੀ ਕਾਰੋਬਾਰੀ ਅਨਿਸਚਤਤਾ ਨੇ ਇਸਨੂੰ ਹੋਰ ਵੀ ਜਿਆਦਾ ਕਿਸਮਤਵਾਦੀ ਬਣਾ ਦਿੱਤਾ ਹੈ। ਤਰਕਹੀਣਤਾ ਦਾ ਸ਼ਿਕਾਰ ਹੋਇਆ ਇਸ ਵਰਗ ਦਾ ਵੱਡਾ ਹਿੱਸਾ ਆਪਣੇ ਕਾਰੋਬਾਰ ਨੂੰ ਚਾਲੂ ਰੱਖਣ ਲਈ ਤਰ੍ਹਾਂ ਤਰ੍ਹਾਂ ਦੀਆਂ ਧਾਰਮਿਕ ਰੀਤੀਆਂ ਕਰਨ, ਵਰਤ ਰੱਖਣ, ਪਾਠ ਕਰਵਾਉਣ, ਸਾਧਾਂ ਦੇ ਪ੍ਰਵਚਨ ਸੁਨਣ ਸੁਨਾਉਣ ਤੋਂ ਲੈਕੇ ਸਿੱਧੀ ਫਿਰਕਾਪ੍ਰਸਤੀ ਤੱਕ ਸਭ ਕੁਝ ਕਰਨ ਲਈ ਤਿਆਰ ਰਹਿੰਦਾ ਹੈ। ਇਹ ਵਰਗ ਮੁੱਖ ਤੌਰ ਤੇ ਵੱਡੇ ਜੁਗਾੜਾਂ ਵਾਲੇ ਡੇਰਿਆਂ ਦੀ ਭੀੜ ਦਾ ਹਿੱਸਾ ਬਣਦਾ ਹੈ।

**ਨੌਜਵਾਨ ਵਰਗ ਦਾ ਧੁੰਦਲਾ ਭਵਿੱਖ**

ਚਾਹੇ ਨੌਜਵਾਨ ਵਰਗ ਸੁਭਾਵਿਕ ਤੌਰ ਤੇ ਹੀ ਅਗਾਂਹਵਧੂ ਅਤੇ ਨਵੇਂ ਵਿਚਾਰਾਂ ਨੂੰ ਅਪਨਾਉਣ ਵਿੱਚ ਮੋਹਰੀ ਹੁੰਦਾ ਹੈ ਪਰ ਅੱਜ ਦੇ ਦੌਰ ਵਿੱਚ ਇਹ ਨੌਜਵਾਨ ਵਰਗ ਖੁਦ ਬਹੁਤ ਨਿਰਾਸ਼ਾ ਦਾ ਸ਼ਿਕਾਰ ਹੈ। ਚੰਗਾ ਰੁਜਗਾਰ ਮਿਲਣ ਦੇ ਮੌਕੇ ਖਤਮ ਹੁੰਦੇ ਜਾ ਰਹੇ ਹਨ ਜਿਸ ਕਰਕੇ ਉਸਨੂੰ ਆਪਣਾ ਭਵਿੱਖ ਧੁੰਦਲਾ ਜਾਪਦਾ ਹੈ। ਇਸ ਹਾਲਤ ਵਿੱਚ ਉਸ ਅੱਗੇ ਸਾਰਥਿਕ ਕਾਰਜ ਤਾਂ ਇਹੀ ਬਣਦਾ ਹੈ

ਕਿ ਉਹ ਬੇਰੁਜ਼ਗਾਰੀ ਪੈਦਾ ਕਰਨ ਅਤੇ ਸਾਧਨਾਂ ਦੀ ਕਾਣੀ ਵੰਡ ਵਾਲੇ ਨਿਜ਼ਾਮ ਨੂੰ ਬਦਲਣ ਲਈ ਸੰਘਰਸ਼ ਕਰੇ। ਪਰ ਇਸ ਸਮੇਂ ਅਜਿਹੀ ਕਿਸੇ ਸ਼ਕਤੀਸ਼ਾਲੀ ਜਥੇਬੰਦਕ ਲਹਿਰ ਦੀ ਅਣਹੋਂਦ ਵਿੱਚ ਇਹ ਵਰਗ ਵੀ ਅਕਸਰ ਅੰਧਵਿਸ਼ਵਾਸੀ ਜਾਂ ਕੱਟੜ ਫਿਰਕੂ ਸ਼ਕਤੀਆਂ ਦਾ ਹੱਥ ਠੋਕਾ ਬਣ ਜਾਂਦਾ ਹੈ ਅਤੇ ਆਪਣੀ ਅਸੀਮਿਤ ਊਰਜਾ ਨੂੰ ਸਮਾਜ ਨੂੰ ਚੰਗੇ ਪਾਸੇ ਵੱਲ ਲਿਜਾਣ ਲਈ ਵਰਤਣ ਦੀ ਥਾਂ ਨਾਂਹਪੱਖੀ ਸ਼ਕਤੀਆਂ ਦੇ ਹੱਕ ਵਿੱਚ ਵਰਤ ਜਾਂਦਾ ਹੈ। ਚਾਹੇ ਉਪਰੋਕਤ ਨਿਰਣਾ ਸਾਰੇ ਨੌਜਵਾਨ ਵਰਗ ਤੇ ਲਾਗੂ ਨਹੀਂ ਹੁੰਦਾ ਫਿਰ ਵੀ ਇਸ ਵਰਗ ਦਾ ਬਹੁਤਾ ਹਿੱਸਾ ਸਮੂਹਿਕ ਕਾਰਜਾਂ ਵੱਲੋਂ ਗੈਰ-ਸਰਗਰਮ ਹੈ ਜਾਂ ਨਾਂਹ ਪੱਖੀ ਸ਼ਕਤੀਆਂ ਦੇ ਢਹੇ ਚੜ੍ਹਿਆ ਹੋਇਆ ਹੈ। ਸਮਾਜਿਕ ਰਾਜਨੀਤਕ ਤਬਦੀਲੀ ਲਈ, ਨਵੀਆਂ ਕਦਰਾਂ ਕੀਮਤਾਂ ਲਿਆਉਣ ਲਈ, ਸਮਾਜ ਨੂੰ ਅੰਧਵਿਸ਼ਵਾਸਾਂ ਅਤੇ ਰੂੜ੍ਹੀਵਾਦੀ ਸੋਚ ਵਿਚੋਂ ਕੱਢਣ ਲਈ ਇਸ ਵਰਗ ਉਤੇ ਜਿੰਨੀ ਜੁਮੇਂਵਾਰੀ ਆਉਂਦੀ ਹੈ ਇਹ ਉਸਤੇ ਪੂਰਾ ਨਹੀਂ ਉਤਰ ਰਿਹਾ। ਇਹ ਗੱਲ ਅੰਧਵਿਸ਼ਵਾਸਾਂ ਦੀ ਉਮਰ ਲੰਮੀ ਕਰਨ ਵਿੱਚ ਸਹਾਈ ਹੋ ਰਹੀ ਹੈ।

**ਮਿਲੇ ਰੁਜ਼ਗਾਰ ਦੀ ਸੁਰੱਖਿਆ ਨਾ ਹੋਣੀ**

ਪਿਛਲੇ ਦੌਰ ਵਿੱਚ ਸਰਕਾਰੀ ਅਤੇ ਅਰਧ ਸਰਕਾਰੀ ਅਦਾਰਿਆਂ ਦੇ ਮੁਲਾਜ਼ਮਾਂ ਨੇ ਆਪਣੇ ਜਥੇਬੰਦਕ ਸੰਘਰਸ਼ਾਂ ਸਦਕਾ ਚੰਗੀਆਂ ਪ੍ਰਾਪਤੀਆਂ ਕੀਤੀਆਂ ਸਨ। ਇਹਨਾਂ ਪ੍ਰਾਪਤੀਆਂ ਵਿੱਚ ਰੁਜ਼ਗਾਰ ਦੀ ਸੁਰੱਖਿਆ, ਕੰਮ ਕਰਨ ਦੀਆਂ ਬਿਹਤਰ ਹਾਲਤਾਂ ਅਤੇ ਮੁਕਾਬਲਤਨ ਚੰਗੀਆਂ ਤਨਖਾਹਾਂ ਸ਼ਾਮਲ ਸਨ। ਜਥੇਬੰਦਕ ਸ਼ਕਤੀ ਅਤੇ ਤਨਖਾਹ ਦੀ ਬੜਵੀਂ ਆਮਦਨ ਨੇ ਇਸ ਵਰਗ ਦੀ ਮਾਨਸਿਕਤਾ ਵਿਚੋਂ ਕਿਸਮਤਵਾਦੀ ਅਤੇ ਵਹਿਮੀ ਅੰਸ਼ਾਂ ਨੂੰ ਦਬਾ ਦਿੱਤਾ ਸੀ ਅਤੇ

ਆਪਣੀ ਸਮਰੱਥਾ ਤੇ ਭਰੋਸਾ ਪੈਦਾ ਕੀਤਾ ਸੀ। ਇਸੇ ਕਰਕੇ ਸਾਰੀਆਂ ਅਗਾਂਹਵਧੂ ਲਹਿਰਾਂ ਵਿੱਚ ਇਹ ਵਰਗ ਵਧੀਆ ਹਿੱਸਾ ਪਾ ਰਿਹਾ ਸੀ। ਪਰ ਹੁਣ ਇਹ ਵਰਗ ਵੀ ਨਵੀਆਂ ਆਰਥਿਕ ਨੀਤੀਆਂ ਦੀ ਮਾਰ ਹੇਠ ਆ ਰਿਹਾ ਹੈ। ਸਥਾਈ ਰੁਜਗਾਰ ਦੀ ਜਗ੍ਹਾ ਤੇ ਠੇਕੇ ਉਤੇ ਕੁਝ ਸਮੇਂ ਲਈ ਰੱਖੇ ਜਾਣ ਦੀਆਂ ਨੀਤੀਆਂ ਆ ਰਹੀਆਂ ਹਨ। ਆਰਥਿਕ ਪੱਧਰ ਉਚਾ ਚੁੱਕਣ ਦੀ ਬਜਾਏ ਪਹਿਲਾਂ ਵਾਲਾ ਪੱਧਰ ਵੀ ਬਰਕਰਾਰ ਰੱਖਣਾ ਮੁਸ਼ਕਿਲ ਜਾਪ ਰਿਹਾ ਹੈ। ਸਰਕਾਰੀ ਨੌਕਰੀਆਂ ਪ੍ਰਾਪਤ ਕਰਨ ਦੇ ਮੌਕੇ ਇੱਕ ਤਾਂ ਉਂਜ ਹੀ ਬਹੁਤ ਸੀਮਤ ਹੋ ਗਏ ਹਨ ਦੂਸਰਾ ਇਹ ਮੌਕੇ ਪ੍ਰਾਪਤ ਕਰਨ ਲਈ ਵੀ ਮਿਹਨਤ ਅਤੇ ਕਾਬਲੀਅਤ ਦੀ ਜਗ੍ਹਾ ਭ੍ਰਿਸ਼ਟ ਢੰਗ ਤਰੀਕੇ ਭਾਰੂ ਹੋ ਗਏ ਹਨ। ਕੁੱਲ ਮਿਲਾਕੇ ਹਾਲਤਾਂ ਅਜਿਹੀਆਂ ਬਣ ਰਹੀਆਂ ਹਨ ਜਿੰਨ੍ਹਾਂ ਵਿੱਚ ਠੀਕ ਵਿਚਾਰਾਂ ਤੇ ਦ੍ਰਿੜਤਾ ਨਾਲ ਪਹਿਰਾ ਦੇਣ ਵਾਲੀ ਮਾਨਸਿਕਤਾ ਦੀ ਬਜਾਏ ਡਾਵਾਂਡੋਲਤਾ ਅਤੇ ਆਪਣਾ ਫਾਇਦਾ ਸੋਚਣ ਵਾਲੀ ਸਵੈ-ਕੇਂਦਰਿਤ ਮਾਨਸਿਕਤਾ ਭਾਰੂ ਹੋ ਰਹੀ ਹੈ। ਅਜਿਹੀਆਂ ਹਾਲਤਾਂ ਵਿੱਚ ਇਸ ਵਰਗ ਦਾ ਮਾਨਸਿਕ ਤੌਰ ਤੇ ਕਮਜੋਰ ਹਿੱਸਾ ਧਾਰਮਿਕ ਪਾਠਾਂ, ਵਰਤਾਂ, ਵਸਤੂ ਸ਼ਾਸਤਰ, ਮੁੰਦਰੀਆਂ ਦੇ ਨਗਾਂ, ਜਨਮ ਪੱਤਰੀਆਂ ਅਤੇ ਹੋਰ ਅੰਧਵਿਸ਼ਵਾਸਾਂ ਅਤੇ ਧਾਰਮਿਕ ਜੁਗਾੜਾਂ ਵਿੱਚ ਉਲਝ ਰਿਹਾ ਹੈ।

## ਸਮਾਜਿਕ ਕਾਰਣ

ਸਮਾਜਿਕ ਕਾਰਣਾਂ ਵਿਚੋਂ ਜਿਹੜੀਆਂ ਗੱਲਾਂ ਲਾਈਲੱਗ ਜਨਤਾ ਖਾਸ ਕਰ ਔਰਤ ਵਰਗ ਨੂੰ ਡੇਰਿਆਂ ਦੇ ਚੱਕਰਾਂ ਵਿੱਚ ਪਾਉਂਦੀਆਂ ਹਨ ਉਨ੍ਹਾਂ ਵਿਚੋਂ ਇੱਕ ਵੱਡਾ ਕਾਰਣ ਹੈ ਸਾਡੇ ਸਮਾਜ ਵਿੱਚ ਔਰਤ ਉਤੇ ਲੜਕੇ ਨੂੰ ਜਨਮ ਦੇਣ ਲਈ ਬਹੁਤ ਵੱਡਾ ਦਬਾਅ ਹੋਣਾ। ਇਹ ਦਬਾਅ ਚਾਹੇ ਬਾਹਰੀ ਤੌਰ ਤੇ ਨਾ ਵੀ ਪਾਇਆ ਜਾਵੇ ਪਰ

ਸਾਡੀਆਂ ਸਮਾਜਿਕ ਕਦਰਾਂ ਕੀਮਤਾਂ ਦਾ ਹੀ ਐਨਾ ਪ੍ਰਭਾਵ ਹੈ ਕਿ ਮੁੰਡੇ ਦੀ ਮਾਂ ਬਣੇ ਬਗੈਰ ਔਰਤ ਖੁਦ ਵੀ ਆਪਣੇ ਆਪ ਨੂੰ ਬਹੁਤ ਹੀਣੀ ਮਹਿਸੂਸ ਕਰਦੀ ਹੈ। ਚਾਹੇ ਸਭਿਆਚਾਰਕ ਤੌਰ ਤੇ ਇਹ ਦਬਾਅ ਪਹਿਲਾਂ ਵੀ ਹੁੰਦਾ ਸੀ ਪਰ ਹੁਣ ਇਸਦੇ ਵਿੱਚ ਇੱਕ ਵੱਡੀ ਤਬਦੀਲੀ ਆ ਗਈ ਹੈ। ਪਹਿਲਾਂ ਗਰਭ ਨਿਰੋਧਕ ਸਾਧਨਾਂ ਦੀ ਵਰਤੋਂ ਨਾ ਹੋਣ ਕਰਕੇ ਔਰਤਾਂ ਦੇ ਲਗਾਤਾਰ ਕਾਫੀ ਗਿਣਤੀ ਵਿੱਚ ਬੱਚੇ ਪੈਦਾ ਹੰੁਦੇ ਰਹਿੰਦੇ ਸਨ। ਵੱਧ ਗਿਣਤੀ ਦੇ ਬੱਚਿਆਂ ਵਿੱਚ ਇੱਕ ਲੜਕਾ ਹੋਣ ਦੀ ਸੰਭਾਵਨਾ ਵੀ ਕਾਫੀ ਬਣ ਜਾਂਦੀ ਸੀ। ਪਹਿਲੇ ਜਮਾਨੇ ਵਿੱਚ ਕਾਫੀ ਅਜਿਹੇ ਪਰਿਵਾਰ ਮਿਲ ਜਾਂਦੇ ਸਨ ਜਿੰਨਾਂ ਵਿੱਚ ਸੱਤ ਅੱਠ ਕੁੜੀਆਂ ਬਾਅਦ ਇੱਕ ਮੁੰਡਾ ਪੈਦਾ ਹੋਇਆ ਹੋਵੇ। ਪਰ ਹੁਣ ਬੱਚਿਆਂ ਦੀ ਗਿਣਤੀ ਦੋ ਜਾਂ ਤਿੰਨ ਤੱਕ ਸੀਮਤ ਹੋਣ ਕਾਰਣ ਇਹਨਾਂ ਦੋ ਜਾਂ ਵੱਧ ਤੋਂ ਵੱਧ ਤਿੰਨ ਮੌਕਿਆਂ ਵਿਚੋਂ ਹੀ ਇੱਕ ਲੜਕਾ ਹੋਣ ਜਰੂਰੀ ਹੁੰਦਾ ਹੈ। ਇਸ ਗੱਲ ਨੇ ਔਰਤ ਤੇ ਜਲਦੀ ਲੜਕਾ ਪੈਦਾ ਕਰਨ ਦੇ ਮਾਨਸਿਕ ਦਬਾਅ ਨੂੰ ਕਈ ਗੁਣਾਂ ਵਧਾ ਦਿੱਤਾ ਹੈ। ਇਸਦੇ ਸਿੱਟੇ ਵਜੋਂ ਜਿੱਥੇ ਇੱਕ ਪਾਸੇ ਅਲਟਰਾਸਾਊਂਡ ਕਰਵਾਕੇ ਕੁੜੀਆਂ ਨੂੰ ਗਰਭ ਵਿੱਚ ਹੀ ਮਾਰਨ ਦਾ ਰੁਝਾਨ ਪ੍ਰਚਲਿਤ ਹੋਇਆ ਹੈ ਉਥੇ ਲੜਕਾ ਪੈਦਾ ਹੋਣ ਦੀ ਬੇਬੁਨਿਆਦ ਗਾਰੰਟੀ ਦੇਣ ਵਾਲੇ ਬਾਬਿਆਂ ਦੇ ਡੇਰਿਆਂ ਤੇ ਭੀੜ ਵਧੀ ਹੈ। ਮਾਲਵੇ ਵਿੱਚ ਪਹਿਲਾਂ ਕੜਿਆਂ ਵਾਲਾ ਅਤੇ ਫੇਰ ਸੱਪਾਂ ਵਾਲਾ ਬਾਬਾ ਇਸੇ ਕਿਸਮ ਦਾ ਪਾਖੰਡ ਰਚ ਕੇ ਹੀ ਭੀੜ ਇੱਕਠੀ ਕਰਦੇ ਸਨ ਅਤੇ ਹੋਰ ਅਨੇਕਾਂ ਡੇਰਿਆਂ ਤੇ ਵੀ ਇਹ ਚੱਕਰ ਚਲਾਇਆ ਜਾਂਦਾ ਹੈ।

**ਖਪਤ ਸਭਿਆਚਾਰ**

ਆਧੁਨਿਕ ਤਕਨੀਕ ਨੇ ਤਰ੍ਹਾਂ ਤਰ੍ਹਾਂ ਦੀਆਂ ਵਸਤੂਆਂ ਦੀ ਬਹੁਤ ਵੱਡੀ ਪੱਧਰ ਉਤੇ ਪੈਦਾਵਾਰ ਸੰਭਵ ਬਣਾਈ ਹੈ ਜਿਸ ਕਾਰਣ ਦੁਕਾਨਾਂ ਅਤੇ ਬਜ਼ਾਰਾਂ ਵਿੱਚ

ਹਜਾਰਾਂ ਲੱਖਾਂ ਤਰ੍ਹਾਂ ਦੀਆਂ ਵਸਤੂਆਂ ਮਨ ਨੂੰ ਲੁਭਾਉਂਦੀਆਂ ਹਨ। ਪਰ ਜੋ ਆਰਥਿਕ ਪ੍ਰਬੰਧ ਚੱਲ ਰਿਹਾ ਹੈ ਇਸ ਵਿੱਚ ਵਸਤੂਆਂ ਨੂੰ ਮਨੁੱਖੀ ਲੋੜ ਨੂੰ ਧਿਆਨ ਵਿੱਚ ਰੱਖਕੇ ਪੈਦਾ ਕਰਨ ਦੀ ਥਾਂ ਮੁਨਾਫੇ ਨੂੰ ਮੁੱਖ ਰੱਖਕੇ ਤਿਆਰ ਕੀਤਾ ਜਾਂਦਾ ਹੈ। ਇਹਨਾਂ ਕਰਕੇ ਬਾਜ਼ਾਰ ਬਹੁਤ ਸਾਰੀਆਂ ਅਜਿਹੀਆਂ ਵਸਤੂਆਂ ਨਾਲ ਭਰੇ ਰਹਿੰਦੇ ਹਨ ਜੋ ਆਮ ਮਨੁੱਖ ਦੀਆਂ ਜਰੂਰਤਾਂ ਨਾਲ ਸਬੰਧਿਤ ਨਹੀਂ ਹੁੰਦੀਆਂ। ਪਰ ਇਹ ਆਰਥਿਕ ਪ੍ਰਬੰਧ ਚਲਦਾ ਤਾਂ ਹੀ ਰਹਿ ਸਕਦਾ ਹੈ ਜੇ ਇਹਨਾਂ ਬੇਲੋੜੀਆਂ ਵਸਤਾਂ ਦੀ ਵੀ ਵੱਡੇ ਪੱਧਰ ਤੇ ਖਪਤ ਹੁੰਦੀ ਰਹੇ। ਇਸਦੇ ਲਈ ਇਹ ਆਰਥਿਕ ਪ੍ਰਬੰਧ ਆਪਣੇ ਅਨੁਸਾਰੀ ਇੱਕ ਸਭਿਆਚਾਰ ਉਸਾਰਦਾ ਹੈ ਜਿਸਨੂੰ ਖਪਤ ਸਭਿਆਚਾਰ ਕਿਹਾ ਜਾਂਦਾ ਹੈ। ਇਸਦੇ ਲਈ ਅਰਬਾਂ ਰੁਪਏ ਦੀ ਇਸ਼ਤਿਹਾਰਬਾਜੀ, ਫਿਲਮਾਂ, ਟੀ ਵੀ, ਅਤੇ ਮੀਡੀਏ ਦੇ ਹੋਰ ਰੂਪਾਂ ਤੋਂ ਇਲਾਵਾ ਮਸ਼ਹੂਰ ਹਸਤੀਆਂ ਨੂੰ ਮਾਡਲਾਂ ਦੇ ਰੂਪ ਵਿੱਚ ਇਨ੍ਹਾਂ ਦੀ ਵਰਤੋਂ ਕਰਦੇ ਦਿਖਾਉਣਾ ਵਰਗੇ ਢੰਗਾਂ ਦੀ ਖੁੱਲ੍ਹ ਕੇ ਵਰਤੋਂ ਕੀਤੀ ਜਾਂਦੀ ਹੈ।

ਆਮ ਆਦਮੀ ਇਸ ਖਪਤ ਸਭਿਆਚਾਰ ਦਾ ਸ਼ਿਕਾਰ ਹੋਕੇ ਵਸਤਾਂ ਖਰੀਦਣ ਅਤੇ ਇਕੱਠੀਆਂ ਕਰਨ ਦੀ ਅੰਨੀ ਦੌੜ ਵਿੱਚ ਪੈਂਦਾ ਹੈ। ਪਰ ਵੱਡੀ ਬਹੁਗਿਣਤੀ ਦੇ ਆਰਥਿਕ ਸਾਧਨ ਐਨੇ ਨਹੀਂ ਹੁੰਦੇ ਕਿ ਉਹ ਬਾਜਾਰ ਵਿੱਚ ਆ ਰਹੀ ਹਰ ਨਵੀਂ ਵਸਤੂ ਨੂੰ ਖਰੀਦ ਸਕਣ। ਯਾਨੀ ਇੱਕ ਪਾਸੇ ਖਪਤ ਸਭਿਆਚਾਰ ਪਦਾਰਥਕ ਵਸਤਾਂ ਲਈ ਅਸੀਮਿਤ ਲਾਲਸਾ ਪੈਦਾ ਕਰ ਦਿੰਦਾ ਹੈ ਦੂਜੇ ਪਾਸੇ ਵਿਅਕਤੀ ਦੇ ਸਾਧਨ ਸੀਮਤ ਹੁੰਦੇ ਹਨ। ਇਹ ਪਾੜਾ ਵਿਅਕਤੀ ਵਿੱਚ ਮਾਨਸਿਕ ਤਣਾਅ ਪੈਦਾ ਕਰਦਾ ਹੈ। ਇਸ ਮਾਨਸਿਕ ਤਣਾਅ ਨੂੰ ਘਟਾਉਣ ਦੇ ਉਪਾਅ ਵਜੋਂ ਆਧੁਨਿਕ ਬਾਬੇ ਟੈਲੀਵੀਜ਼ਨ ਓਤੇ ਪ੍ਰਵਚਨ ਕਰਦੇ ਹੋਏ ਪੇਸ਼ ਹੁੰਦੇ ਹਨ।

ਮਹਿੰਗੀਆਂ ਕਾਰਾਂ ਵਿੱਚ ਘੁੰਮਣ ਵਾਲੇ ਇਹ ਆਧੁਨਿਕ ਬਾਬੇ ਖੁਦ ਖਪਤ ਸਭਿਆਚਾਰ ਦਾ ਸ਼ਿਕਾਰ ਹੁੰਦੇ ਹਨ ਪਰ ਲੋਕਾਂ ਨੂੰ ਪਦਾਰਥਕ ਵਸਤਾਂ ਅਤੇ ਸੁਖ ਸਹੂਲਤਾਂ ਤੋਂ ਦੂਰ ਰਹਿਣ ਦੇ ਪ੍ਰਵਚਨ ਕਰਦੇ ਹਨ। ਇਹਨਾਂ ਬਾਬਿਆਂ ਦੇ ਉਪਦੇਸ਼ਾਂ ਅਤੇ ਉਨ੍ਹਾਂ ਦੀ ਆਪਣੀ ਰਹਿਣੀ ਬਹਿਣੀ ਵਿੱਚ ਸਪਸ਼ਟ ਦਿਸਦੇ ਅੰਤਰ ਦੇ ਬਾਵਜੂਦ ਵੀ ਲੋਕ ਉਨ੍ਹਾਂ ਦੇ ਮਗਰ ਲਗਦੇ ਹਨ ਕਿਉਂਕਿ ਪਦਾਰਥਕ ਦੌੜ ਦੇ ਹੰਭਾਏ ਲੋਕਾਂ ਨੂੰ ਉਨ੍ਹਾਂ ਦੇ ਪ੍ਰਵਚਨ ਚੰਗੇ ਲਗਦੇ ਹਨ।

ਕੁੱਲ ਮਿਲਾ ਕੇ ਖਪਤ ਸਭਿਆਚਾਰ ਵੀ ਪੜ੍ਹੇ ਲਿਖੇ ਅਤੇ ਚੰਗੀ ਰੋਟੀ ਖਾਣ ਵਾਲੇ ਵਰਗ ਨੂੰ ਬਾਬਿਆਂ ਸੰਤਾਂ ਦੇ ਲੜ ਲਾਉਣ ਵਿੱਚ ਵੱਡੀ ਭੂਮਿਕਾ ਅਦਾ ਕਰ ਰਿਹਾ ਹੈ।

## ਨਜਾਇਜ਼ ਸਬੰਧਾਂ ਦੇ ਮੌਕੇ

ਪੱਛਮੀ ਸਭਿਆਚਾਰ ਅਤੇ ਟੈਲੀਵੀਜ਼ਨ/ਫਿਲਮਾਂ ਆਦਿ ਵਿੱਚ ਵਧ ਰਹੀ ਖੁੱਲ੍ਹ ਨੇ ਵਿਆਹੋਂ ਪਹਿਲੇ ਅਤੇ ਵਿਆਹੋਂ ਬਾਹਰਲੇ ਸਬੰਧਾਂ ਵਿੱਚ ਬਹੁਤ ਵੱਡਾ ਵਾਧਾ ਕਰ ਦਿੱਤਾ ਹੈ। ਪਰ ਸਾਡਾ ਸਮਾਜਿਕ ਢਾਂਚਾ ਅਜਿਹਾ ਨਹੀਂ ਹੈ ਜਿੱਥੇ ਮੁੰਡੇ ਕੁੜੀ ਜਾਂ ਔਰਤ ਮਰਦ ਨੂੰ ਮਿਲਣ ਅਤੇ ਇਕੱਠੇ ਵਿਚਰਣ ਦੀ ਖੁੱਲ੍ਹ ਹੋਵੇ। ਸੋ ਇਸਦੇ ਲਈ ਮੌਕੇ ਅਤੇ ਬਹਾਨੇ ਤਲਾਸ਼ੇ ਜਾਂਦੇ ਹਨ। ਧਾਰਮਿਕ ਯਾਤਰਾ ਜਾਂ ਡੇਰਿਆਂ ਵਿੱਚ ਸੇਵਾ ਕਰਨ ਦੀ ਆੜ ਵਿੱਚ ਅਜਿਹੇ ਮੌਕੇ ਆਸਾਨੀ ਨਾਲ ਉਪਲਬਧ ਹੋ ਜਾਂਦੇ ਹਨ। ਡੇਰਿਆਂ ਤੇ ਜਾਣ ਵਾਲੀ ਭੀੜ ਦੇ ਇੱਕ ਹਿੱਸੇ ਦਾ ਮਕਸਦ ਇਹਨਾਂ ਮੌਕਿਆਂ ਦਾ ਫਾਇਦਾ ਉਠਾਉਣਾ ਵੀ ਹੁੰਦਾ ਹੈ।

### ਜਿੰਦਗੀ ਦੀ ਨੀਰਸਤਾ ਤੋੜਨ ਲਈ

ਡੇਰਿਆਂ ਅਤੇ ਧਾਰਮਿਕ ਸਥਾਨਾਂ ਤੇ ਬਹੁਤ ਸਾਰੇ ਲੋਕ ਅਜਿਹੇ ਵੀ ਮਿਲਦੇ ਹਨ ਜਿੰਨਾਂ ਦੀ ਜਿੰਦਗੀ ਵਿੱਚ ਖਾਸ ਕੋਈ ਸਮੱਸਿਆ ਨਹੀਂ ਹੁੰਦੀ ਪਰ ਉਹ ਬਹੁਤ ਵਾਰ ਜਿੰਦਗੀ ਦੀ ਨੀਰਸਤਾ ਨੂੰ ਤੋੜਨ ਲਈ ਹੀ ਇਨ੍ਹਾਂ ਸਥਾਨਾਂ ਤੇ ਤੁਰੇ ਫਿਰਦੇ ਹਨ। ਇਨ੍ਹਾਂ ਸਥਾਨਾਂ ਉਤੇ ਰੋਜਾਨਾ ਜੀਵਨ ਦੀ ਰੁਟੀਨ ਤੋਂ ਕੁਝ ਦੇਰ ਲਈ ਛੁਟਕਾਰਾ ਹੋ ਜਾਂਦਾ ਹੈ। ਕੁਝ ਇਨ੍ਹਾਂ ਵਿੱਚ ਚੌਧਰ ਹਾਸਲ ਕਰਨ ਦਾ ਭੁੱਸ ਪੂਰਾ ਕਰ ਲੈਂਦੇ ਹਨ। ਕੁਝ ਧਾਰਮਿਕ ਯਾਤਰਾਵਾਂ ਆਦਿ ਤੇ ਇਸ ਲਈ ਵੀ ਚਲੇ ਜਾਂਦੇ ਹਨ ਕਿ ਚਲੋ ਇਸ ਬਹਾਨੇ ਬਾਹਰ ਘੁੰਮਣ ਫਿਰਨ ਹੋ ਜਾਂਦਾ ਹੈ।

ਅਸਲ ਵਿੱਚ ਅਜਿਹੇ ਲੋਕਾਂ ਕੋਲ ਕੋਈ ਉਸਾਰੂ ਰੁਝੇਵਾਂ ਨਹੀਂ ਹੁੰਦਾ। ਉਨ੍ਹਾਂ ਨੂੰ ਇਸ ਗੱਲ ਦੀ ਸਮਝ ਨਹੀਂ ਹੁੰਦੀ ਕਿ ਜਿੰਦਗੀ ਦੇ ਵਿਹਲੇ ਸਮੇਂ ਨੂੰ ਸਮਾਜ ਲਈ ਸਾਰਥਿਕ ਕਾਰਜਾਂ ਵਿੱਚ ਕਿਵੇਂ ਲਗਾਇਆ ਜਾ ਸਕਦਾ ਹੈ। ਇਹੀ ਲੋਕ ਜੇ ਚੰਗੀਆਂ ਲੋਕ ਹਿਤੂ ਸਮਾਜ ਸੇਵੀ ਸੰਸਥਾਵਾਂ ਦੇ ਸੰਪਰਕ ਵਿੱਚ ਆ ਜਾਣ ਤਾਂ ਉਹ ਸਮਾਜ ਨੂੰ ਬਿਹਤਰ ਬਨਾਉਣ ਵਿੱਚ ਹਿੱਸਾ ਪਾ ਸਕਦੇ ਹਨ ਪਰ ਹਾਲ ਦੀ ਘੜੀ ਇਹ ਲੋਕ ਅੰਧਵਿਸ਼ਵਾਸੀ ਭੀੜਾਂ ਦੀ ਗਿਣਤੀ ਹੀ ਵਧਾ ਰਹੇ ਹਨ।

### ਸੰਚਾਰ ਅਤੇ ਆਵਾਜਾਈ ਦੇ ਸਾਧਨਾਂ ਦੀ ਬਹੁਲਤਾ

ਟੈਲੀਫੋਨ, ਮੋਬਾਈਲ ਫੋਨ ਆਦਿ ਨੇ ਜਿੱਥੇ ਦੂਰ ਦੂਰ ਰਹਿੰਦੇ ਮਨੁੱਖਾਂ ਵਿੱਚ ਆਪਸੀ ਸਾਂਝ ਨੂੰ ਮਜਬੂਤ ਕੀਤਾ ਹੈ ਉਥੇ ਅੰਧਵਿਸ਼ਵਾਸ ਅਤੇ ਫਿਰਕੂ ਸੂਚਨਾਵਾਂ ਫੈਲਾਉਣ ਲਈ ਵੀ ਇਨ੍ਹਾਂ ਸਾਧਨਾਂ ਦਾ ਬਹੁਤ ਦੁਰਉਪਯੋਗ ਕੀਤਾ ਜਾਂਦਾ ਹੈ। ਗਣੇਸ਼ ਦੇ ਦੁੱਧ ਪੀਣ ਵਾਲੀ ਅਫਵਾਹ ਟੈਲੀਫੋਨਾਂ ਰਾਹੀਂ ਸਾਰੇ ਦੇਸ਼ ਵਿੱਚ ਫੈਲੀ ਸੀ। ਇਵੇਂ

ਮੀਡੀਏ ਨੂੰ ਵੀ ਵਿਗਿਆਨਕ ਸੋਚ ਦੇ ਫੈਲਾਅ ਲਈ ਘੱਟ ਅਤੇ ਅੰਧਵਿਸ਼ਵਾਸਾਂ ਦੇ ਪ੍ਰਚਾਰ ਲਈ ਬਹੁਤਾ ਵਰਤਿਆ ਗਿਆ ਹੈ। ਹੁਣ ਸੋਸ਼ਲ ਮੀਡੀਏ ਨੂੰ ਵੀ ਅਫਵਾਹਾਂ ਅਤੇ ਫਿਰਕਾਪ੍ਰਸਤੀ ਫੈਲਾਉਣ ਲਈ ਵੱਡੇ ਪੱਧਰ ’ਤੇ ਵਰਤਿਆ ਜਾ ਰਿਹਾ ਹੈ।

ਇਵੇਂ ਬੱਸਾਂ, ਗੱਡੀਆਂ, ਕਾਰਾਂ, ਜੀਪਾਂ ਆਦਿ ਸਾਧਨਾਂ ਦੀ ਬਹੁਲਤਾ ਉਪਰੋਕਤ ਕਾਰਨਾਂ ਸਦਕਾ ਅੰਧਵਿਸ਼ਵਾਸੀ ਹੋਏ ਲੋਕਾਂ ਨੂੰ ਵੱਡੀ ਪੱਧਰ ਤੇ ਡੇਰਿਆਂ ਆਦਿ ਤੱਕ ਢੋਣ ਵਿੱਚ ਸਹਾਈ ਹੁੰਦੀ ਹੈ। ਜਿੱਥੇ ਪਹਿਲਾਂ ਸਾਧਾਂ ਦੇ ਸਮਾਗਮਾਂ ਤੇ ਕੁਝ ਚੋਣਵੇਂ ਸ਼ਰਧਾਲੂ ਹੀ ਪੁੱਜਦੇ ਸਨ ਹੁਣ ਉਥੇ ਹਜਾਰਾਂ ਲੱਖਾਂ ਦੀ ਗਿਣਤੀ ਵਿੱਚ ਪੁੱਜ ਜਾਂਦੇ ਹਨ। ਇਹ ਵੀ ਵੇਖਿਆ ਗਿਆ ਹੈ ਕਿ ਕੁਝ ਟੈਕਸੀਆਂ ਆਦਿ ਵਾਲੇ ਇਨ੍ਹਾਂ ਡੇਰਿਆਂ ਦੀ ਯੋਜਨਾਬੱਧ ਤਰੀਕੇ ਨਾਲ ਇਸ਼ਤਿਹਾਰਬਾਜੀ ਕਰਦੇ ਹਨ ਤਾਂ ਜੋ ਉਨ੍ਹਾਂ ਦਾ ਸਵਾਰੀਆਂ ਢੋਣ ਦਾ ਕਾਰੋਬਾਰ ਵਧਦਾ ਰਹੇ।

## ਰਾਜਨੀਤਕ ਲੋਕਾਂ ਦੀ ਡੇਰਿਆਂ ਨਾਲ ਸਾਂਝ

ਬਹੁਤ ਸਾਰੇ ਰਾਜਨੀਤਕ ਲੋਕ ਡੇਰਿਆਂ ’ਤੇ ਆਉਂਦੇ ਲੋਕਾਂ ਨੂੰ ਆਪਣੇ ਹੱਕ ਵਿੱਚ ਭੁਗਤਾਉਣ ਲਈ ਇਹਨਾਂ ਡੇਰਿਆਂ ਵਿੱਚ ਹਾਜਰੀ ਭਰਦੇ ਹਨ ਅਤੇ ਡੇਰਿਆਂ ਦੇ ਮੁਖੀਆਂ ਨਾਲ ਨਿੱਜੀ ਸਬੰਧ ਸਥਾਪਿਤ ਕਰਦੇ ਹਨ। ਲੋਕਾਂ ਨੂੰ ਅਗਵਾਈ ਦੇਣ ਵਾਲੇ ਰਾਜਨੀਤਕ ਵਿਅਕਤੀਆਂ ਦੇ ਡੇਰਿਆਂ ਉਤੇ ਆਉਣ ਨਾਲ ਸਾਧਾਰਣ ਜਨਤਾ ਦੇ ਮਨਾਂ ਉਪਰ ਇਹਨਾਂ ਡੇਰਿਆਂ ਦਾ ਪ੍ਰਭਾਵ ਹੋਰ ਵਧਦਾ ਹੈ।

- 0 -

ਇਹ ਕੁਝ ਕਾਰਣ ਹਨ ਜੋ ਲੋਕਾਂ ਦੀ ਮਾਨਸਿਕਤਾ ਨੂੰ ਲਾਈਲੱਗ ਬਣਾਉਂਦੇ ਹਨ ਪਰ ਇਸ ਮਾਨਸਿਕਤਾ ਦਾ ਫਾਇਦਾ ਉਠਾਉਣ ਵਿੱਚ ਡੇਰੇ ਕਿਉਂ ਕਾਮਯਾਬ

ਹਨ? ਇਨ੍ਹਾਂ ਡੇਰਿਆਂ ਦਾ ਸਥਾਪਿਤ ਧਰਮਾਂ ਨਾਲੋਂ ਕੀ ਫਰਕ ਹੈ? ਸਮਾਜਿਕ ਵਿਕਾਸ ਦੇ ਇਸ ਪੜਾਅ ਉੱਤੇ ਡੇਰਾਵਾਦ ਨੇ ਹੀ ਕਿਉਂ ਜੋਰ ਫੜ੍ਹਿਆ? ਇਨ੍ਹਾਂ ਸਵਾਲਾਂ ਦਾ ਵਿਸ਼ਲੇਸ਼ਣ ਕਰਨ ਦੀ ਵੀ ਜਰੂਰਤ ਹੈ।

ਅਸਲ ਵਿੱਚ ਜਿਸ ਤਰਾਂ ਦੀਆਂ ਪੈਦਾਵਾਰੀ ਸ਼ਕਤੀਆਂ ਹੁੰਦੀਆਂ ਹਨ, ਸਭਿਆਚਾਰ ਦੇ ਪ੍ਰਮੁੱਖ ਅੰਗ, ਜਿਵੇਂ ਧਰਮ, ਫਿਰਕੇ, ਰੀਤੀ ਰਿਵਾਜ, ਵਰਤੋਂ ਵਿਹਾਰ ਉਸੇ ਦੇ ਅਨੁਰੂਪ ਹੁੰਦੇ ਹਨ। ਜਦ ਪੈਦਾਵਾਰੀ ਸ਼ਕਤੀਆਂ ਪਛੜੀਆਂ ਹੋਈਆਂ ਸਨ ਤਾਂ ਉਸ ਦੌਰ ਵਿੱਚ ਪੈਦਾ ਹੋਏ ਧਰਮ ਔਰਤਾਂ ਪ੍ਰਤੀ, ਗਰੀਬਾਂ ਪ੍ਰਤੀ, ਰਾਜੇ ਪ੍ਰਤੀ ਉਹੋ ਜਿਹੇ ਵਿਚਾਰ ਹੀ ਉਭਾਰਦੇ ਸਨ ਜੋ ਉਸ ਸਮੇਂ ਦੇ ਪੈਦਾਵਾਰੀ ਸਬੰਧਾਂ ਨੂੰ ਸਥਾਈਤਵ ਪ੍ਰਦਾਨ ਕਰਦੇ ਸਨ। ਕੁਝ ਸਮੇਂ ਬਾਅਦ ਜਦ ਪੈਦਾਵਾਰੀ ਸ਼ਕਤੀਆਂ ਦੇ ਵਿਕਾਸ ਨਾਲ ਨਵੀਆਂ ਜਮਾਤਾਂ ਪੈਦਾ ਹੋ ਜਾਂਦੀਆਂ ਅਤੇ ਪੁਰਾਣੇ ਸਿਸਟਮ 'ਤੇ ਦਬਾਉ ਪੈਣ ਲਗਦਾ ਤਾਂ ਪੁਰਾਣੇ ਧਰਮ ਦੀਆਂ ਰਵਾਇਤੀ ਮਾਨਤਾਵਾਂ ਅਤੇ ਦਲੀਲਾਂ ਲੋਕਾਂ ਨੂੰ ਜਚਣੋ ਹਟ ਜਾਂਦੀਆਂ ਜਿਸਦੇ ਸਿੱਟੇ ਵਜੋਂ ਜਾਂ ਤਾਂ ਪੁਰਾਣੇ ਧਰਮ ਦੇ ਅੰਦਰ ਹੀ ਸੁਧਾਰਕ ਲਹਿਰਾਂ ਉੱਠ ਖੜਦੀਆਂ ਹਨ ਜਿਸ ਦੀ ਉਘੜਵੀਂ ਉਦਾਹਰਣ ਯੌਰਪ ਵਿੱਚ ਸਨਅਤੀ ਇਨਕਲਾਬ ਦੇ ਨਾਲ ਈਸਾਈ ਧਰਮ ਅੰਦਰ ਪ੍ਰੋਟੈਸਟੈਂਟ ਮੱਤ ਦਾ ਉਭਰਨਾ ਹੈ। ਜਾਂ ਜੇ ਪੁਰਾਣੇ ਨੂੰ ਸੁਧਾਰਣ ਦੀ ਗੁੰਜਾਇਸ਼ ਨਾ ਰਹੇ ਤਾਂ ਪੂਰਾ ਸੂਰਾ ਨਵਾਂ ਧਰਮ ਹੀ ਬਣ ਜਾਂਦਾ ਸੀ। ਇਸਦੀ ਮੁੱਖ ਉਦਾਹਰਣ ਸਿੱਖ ਧਰਮ ਹੈ ਜਿਸਨੇ ਰਜਵਾੜਾਸ਼ਾਹੀ ਦੌਰ ਦੇ ਸਤਾਏ ਲੋਕਾਂ, ਖਾਸ ਕਰ ਨੀਵੀਆਂ ਸਮਝੀਆਂ ਜਾਂਦੀਆਂ ਮਿਹਨਤਕਸ਼ ਜਾਤਾਂ ਅਤੇ ਜਮਾਤਾਂ ਜਿਵੇਂ ਗਰੀਬ ਕਿਸਾਨੀ, ਕਾਰੀਗਰ ਵਰਗ, ਨਵੇਂ ਉਠ ਰਹੇ ਛੋਟੇ ਵਪਾਰੀ ਆਦਿ ਤਬਕਿਆਂ ਦੀਆਂ ਸਮਾਜਿਕ, ਸਭਿਆਚਾਰਕ ਅਤੇ ਰਾਜਨੀਤਕ ਇਛਾਵਾਂ ਨੂੰ ਆਵਾਜ ਦਿੱਤੀ, ਇਹਨਾਂ ਦੀ ਨੁਮਾਂਇੰਦਗੀ ਅਤੇ ਅਗਵਾਈ

ਕਰਨ ਦੀ ਕੋਸ਼ਿਸ਼ ਕੀਤੀ। ਪਹਿਲੇ ਧਰਮਾਂ ਦੇ ਸਮਿਆਂ ਨਾਲੋਂ ਮਨੁੱਖੀ ਸੂਝ ਦੇ ਵਿਕਸਿਤ ਹੋ ਜਾਣ ਕਾਰਣ ਬਹੁਤ ਸਾਰੇ ਧਾਰਮਿਕ ਸੰਕਲਪ ਅਤੇ ਰੀਤੀ ਰਿਵਾਜ ਉਸ ਸਮੇਂ ਦੇ ਅਗਾਂਹਵਧੂ ਵਿਅਕਤੀਆਂ ਨੂੰ ਜਚਣੋਂ ਹਟ ਗਏ ਸਨ। ਸਿੱਖ ਧਰਮ ਨੇ ਇਹਨਾਂ ਨੂੰ ਨਕਾਰ ਕੇ ਉਸ ਸਮੇਂ ਦੀ ਸਮਝ ਮੁਤਾਬਿਕ ਨਵੀਆਂ ਧਾਰਨਾਵਾਂ ਪੇਸ਼ ਕੀਤੀਆਂ। ਉਦਾਹਰਣ ਵਜੋਂ ਪਿਤਰਾਂ ਨੂੰ ਪਾਣੀ ਦੇਣ ਵਾਲੀ ਗੱਲ, ਹਵਨ, ਆਰਤੀ ਵਗੈਰਾ ਨੂੰ ਰੱਦ ਕਰਨਾ, ਪਤੀ ਨੂੰ ਔਰਤ ਦਾ ਮਾਲਕ ਮੰਨਦੇ ਹੋਏ ਵੀ ਔਰਤ ਦੀ ਨਿੰਦਾ ਜਾਂ ਔਰਤ ਉਤੇ ਜੁਲਮ ਕਰਨ ਦਾ ਵਿਰੋਧ ਕਰਨਾ, ਰਾਜਿਆਂ ਦੀ ਨਿਰੰਕੁਸ਼ਤਾ ਦਾ ਵਿਰੋਧ ਕਰਦੇ ਹੋਏ ਸੰਗਤ ਦਾ ਜਮਹੂਰੀ ਸੰਕਲਪ ਵਿਕਸਿਤ ਕਰਨਾ, ਊਚ ਨੀਚ, ਜਾਤਪਾਤ ਆਦਿ ਨੂੰ ਰੱਦ ਕਰਕੇ ਇਕੋ ਪੰਗਤ ਵਿੱਚ ਬੈਠਣ ਦੀ ਪਿਰਤ ਪਾਉਣਾ, ਪੁਜਾਰੀਆਂ ਦੀਆਂ ਵੇਲਾ ਵਿਹਾ ਚੁੱਕੀਆਂ ਗੁੰਝਲਦਾਰ ਰਸਮਾਂ ਨੂੰ ਰੱਦ ਕਰਨਾ ਆਦਿ।

ਪਰ ਧਰਮ ਦਾ ਵੱਡਾ ਲੱਛਣ ਇਹ ਹੁੰਦਾ ਹੈ ਕਿ ਇਸ ਵੱਲੋਂ ਸ਼ੁਰੂ ਕੀਤੀਆਂ ਰਵਾਇਤਾਂ ਅਤੇ ਮਾਨਤਾਵਾਂ ਸਮਾਂ ਪਾ ਕੇ ਜੜ੍ਹ ਹੋ ਜਾਂਦੀਆਂ ਹਨ। ਧਰਮ ਦੇ ਮੋਢੀ ਆਗੂਆਂ ਵੱਲੋਂ ਕਹੀਆਂ ਗੱਲਾਂ ਨੂੰ ਉਸ ਧਰਮ ਦੇ ਪੈਰੋਕਾਰਾਂ ਵੱਲੋਂ ਸਦੀਵੀ ਸੱਚ ਮੰਨਣ ਕਾਰਣ ਉਹਨਾਂ ਗੱਲਾਂ ਉਪਰ ਕੋਈ ਪਰਖ ਪੜਚੋਲ ਜਾਂ ਬਹਿਸ ਵਿਚਾਰ ਨਹੀਂ ਹੁੰਦੀ। ਇਹ ਗੱਲ ਠੀਕ ਹੈ ਕਿ ਧਰਮ ਵਿੱਚ ਵੀ ਕੁਝ ਤਬਦੀਲੀਆਂ ਹੁੰਦੀਆਂ ਹਨ ਪਰ ਇਹ ਤਬਦੀਲੀਆਂ ਮਨੁੱਖੀ ਵਿਕਾਸ ਦੀਆਂ ਲੋੜਾਂ ਅਨੁਸਾਰ ਨਾ ਹੋ ਕੇ ਧਾਰਮਿਕ ਅਦਾਰਿਆਂ ਉਤੇ ਕਾਬਜ ਲੋਕਾਂ ਦੀਆਂ ਲੋੜਾਂ ਅਨੁਸਾਰ ਹੁੰਦੀਆਂ ਹਨ। ਪੈਦਾਵਾਰੀ ਸ਼ਕਤੀਆਂ ਦੇ ਵਿਕਾਸ ਨਾਲ ਪੈਦਾਵਾਰੀ ਸੰਬੰਧ ਅਤੇ ਮਨੁੱਖੀ ਸੂਝ ਹੋਰ

ਪੜਾਅ 'ਤੇ ਪਹੁੰਚ ਜਾਂਦੇ ਹਨ ਜਦ ਕਿ ਧਾਰਮਿਕ ਸੰਕਲਪ ਉਥੇ ਹੀ ਖੜ੍ਹੇ ਰਹਿ ਜਾਂਦੇ ਹਨ।

ਇਸੇ ਪ੍ਰਸੰਗ ਵਿੱਚ ਹੀ ਇਸ ਸਵਾਲ ਨੂੰ ਸਮਝਿਆ ਜਾ ਸਕਦਾ ਹੈ ਕਿ ਪੰਜਾਬ ਵਿੱਚ ਪਿਛਲੇ ਸਮੇਂ ਦੌਰਾਨ ਡੇਰਿਆਂ ਵਜੋਂ ਜਾਣੇ ਜਾਂਦੇ ਨਵੇਂ ਫਿਰਕਿਆਂ ਦੇ ਪੈਰੋਕਾਰਾਂ ਵਿੱਚ ਐਨਾ ਵੱਡਾ ਵਾਧਾ ਕਿਉਂ ਹੋਇਆ। ਇਹ ਸਹਿਜੇ ਹੀ ਵੇਖਿਆ ਜਾ ਸਕਦਾ ਹੈ ਕਿ ਇਹ ਵਰਤਾਰਾ ਪੰਜਾਬ ਵਿੱਚ ਸਰਮਾਏਦਾਰਾਨਾ ਪ੍ਰਬੰਧ ਦੇ ਤਕੜਾ ਹੋਣ ਨਾਲ ਵਧੇਰੇ ਜੋਰ ਫੜਦਾ ਹੈ। ਸਿੱਖੀ ਨਾਲ ਸੰਬੰਧਿਤ ਲੋਕ ਤਾਂ ਸਮਝਦੇ ਹਨ ਕਿ ਸ਼੍ਰੋਮਣੀ ਕਮੇਟੀ ਤੋਂ ਧਰਮ ਪ੍ਰਚਾਰ ਦੀ ਘਾਟ ਰਹਿੰਦੀ ਹੈ ਇਸ ਕਰਕੇ ਅਜਿਹਾ ਹੁੰਦਾ ਹੈ। ਉਹ ਸਮਝਦੇ ਹਨ ਕਿ ਹੋਰ ਵੱਧ ਧਾਰਮਿਕ ਦੀਵਾਨ ਲਾਉਣ ਦੀ ਲੋੜ ਹੈ, ਕੇਸ ਕੱਟਣ ਵਾਲਿਆਂ ਉਪਰ ਸਖਤੀ ਕਰਨ ਦੀ ਜਰੂਰਤ ਹੈ ਅਤੇ ਧਾਰਮਿਕ ਅਦਾਰਿਆਂ ਨਾਲ ਜੁੜੇ ਲੋਕਾਂ ਨੂੰ ਹੋਰ ਸਹੂਲਤਾਂ ਅਤੇ ਧਨ ਦੇਣ ਦੀ ਲੋੜ ਹੈ। ਇਸੇ ਸੋਚ ਸਦਕਾ ਹੀ ਡੇਰਾ ਵਿਵਾਦ ਤੋਂ ਬਾਅਦ ਸ਼੍ਰੋਮਣੀ ਕਮੇਟੀ ਮੈਂਬਰਾਂ ਦੇ ਅਖਤਿਆਰੀ ਫੰਡ ਦਾ ਕੋਟਾ 50 ਹਜਾਰ ਤੋਂ ਵਧਾ ਕੇ ਇੱਕ ਲੱਖ ਕਰ ਦਿੱਤਾ ਗਿਆ ਹੈ। ਪਰ ਉਹ ਇਹ ਨਹੀਂ ਸੋਚਦੇ ਕਿ ਕੀ ਉਹਨਾਂ ਦੀਆਂ ਸਿਖਿਆਵਾਂ ਅਤੇ ਸਰਗਰਮੀਆਂ ਮੌਜੂਦਾ ਦੌਰ ਦੀਆਂ ਸਮਾਜਿਕ, ਸਭਿਆਚਾਰਕ ਅਤੇ ਮਾਨਸਿਕ ਸਮੱਸਿਆਵਾਂ ਨੂੰ ਸੰਬੋਧਿਤ ਵੀ ਹੁੰਦੀਆਂ ਹਨ ਕਿ ਨਹੀਂ। ਉਦਾਹਰਣ ਵਜੋਂ ਸਿੱਖੀ ਦਾ ਮੁੱਖ ਮਾਪਦੰਡ ਚਿਹਰੇ ਅਤੇ ਸਿਰ ਦੇ ਵਾਲ ਹੀ ਬਣ ਗਏ ਹਨ, ਜੇ ਬਾਹਰੀ ਦਿੱਖ ਸਿੱਖ ਧਰਮ ਦੇ ਅਨੁਸਾਰੀ ਹੈ ਤਾਂ ਨਸ਼ੇ ਕਰਨੇ, ਭ੍ਰਿਸ਼ਟਾਚਾਰ ਨਾਲ ਧਨ ਇਕੱਠਾ ਕਰਨਾ, ਕੁੜੀਆਂ ਨੂੰ ਮਾਰਨਾ, ਵਾਤਾਵਰਣ ਖਰਾਬ ਕਰਨਾ, ਦੂਸਰਿਆਂ ਦਾ ਹੱਕ ਮਾਰ ਕੇ ਅੱਗੇ ਵਧਣਾ ਆਦਿ ਗੱਲਾਂ

ਨੂੰ ਅਣਗੌਲਿਆਂ ਕਰ ਦਿੱਤਾ ਜਾਂਦਾ ਹੈ। ਇਸ ਹਾਲਤ ਵਿੱਚ ਨਵੇਂ ਫਿਰਕਿਆਂ ਦਾ ਉਭਰਨਾ ਲਾਜਮੀ ਸੀ।

ਦੂਸਰੇ ਪਾਸੇ ਬਾਹਰਮੁਖੀ ਹਾਲਤਾਂ ਅਜਿਹੀਆਂ ਵੀ ਨਹੀਂ ਹਨ ਕਿ ਧਰਮਾਂ ਤੋਂ ਮੁਕਤ ਸੰਸਾਰ ਸਿਰਜਿਆ ਜਾ ਸਕੇ। ਜਦ ਸਾਰੇ ਪਾਸੇ ਮੁਕਾਬਲੇਬਾਜੀ ਅਤੇ ਲੁੱਟ 'ਤੇ ਅਧਾਰਿਤ ਸਿਸਟਮ ਚੱਲ ਰਿਹਾ ਹੋਵੇ, ਸਾਧਾਰਣ ਮਨੁੱਖ ਲਈ ਧਰਮ ਦੀ ਜਕੜ ਵਿਚੋਂ ਨਿਕਲਣਾ ਮੁਸ਼ਕਿਲ ਹੀ ਹੁੰਦਾ ਹੈ ਕਿਉਂਕਿ ਮਾਰਕਸ ਦੇ ਸ਼ਬਦਾਂ ਵਿੱਚ, "ਧਰਮ ਉਸ ਮਨੁੱਖ ਦੀ ਆਤਮ ਚੇਤਨੰਤਾ ਜਾਂ ਆਤਮ ਭਾਵ ਹੈ ਜਿਸਨੇ ਹਾਲੇ ਆਪਣੇ ਆਪ ਨੂੰ ਪਾਇਆ ਨਹੀਂ ਹੈ ... ਧਰਮ ਪੀੜਤ ਜੀਵ ਦਾ ਹਾਉਂਕਾ, ਪੱਥਰ-ਦਿਲ ਸੰਸਾਰ ਦਾ ਦਿਲ ਹੈ, ਜਿਵੇਂ ਇਹ ਆਤਮਾ-ਹੀਣ ਪ੍ਰਸਥਿਤੀਆਂ ਦੀ ਆਤਮਾ ਹੈ, ..." ਯਾਨੀ ਕਿ ਧਰਮ ਪੀੜਤ ਲੋਕਾਂ ਨੂੰ ਧਰਵਾਸ ਦਿੰਦਾ ਹੈ। ਇਸ ਦੌਰ ਵਿੱਚ ਕੁਝ ਬੌਧਿਕ ਤੌਰ 'ਤੇ ਚੇਤਨ ਲੋਕ ਹੀ ਧਾਰਮਿਕ ਸੰਕਲਪਾਂ ਤੋਂ ਪਾਰ ਜਾ ਕੇ ਸੋਚਣ ਵਿਚਾਰਨ ਦੇ ਸਮਰੱਥ ਹੁੰਦੇ ਹਨ।

--------

ਇਹਨਾਂ ਡੇਰਿਆਂ ਦਾ ਪੰਜਾਬ ਵਿੱਚ ਇੱਕ ਹੋਰ ਕਿਸਮ ਦੇ ਡੇਰਿਆਂ ਨਾਲੋਂ ਨਿਖੇੜਾ ਕਰਨਾ ਜਰੂਰੀ ਹੈ। ਉਦਾਹਰਣ ਵਜੋਂ ਪੰਜਾਬ ਵਿੱਚ ਡੇਰਾ ਵਡਭਾਗ ਸਿੰਘ ਅਤੇ ਲਾਲਾਂ ਵਾਲੇ ਪੀਰ ਦੇ ਬਹੁਤ ਸ਼ਰਧਾਲੂ ਹਨ ਪਰ ਉਹ ਬਹੁਤ ਪੱਛੜੇ ਕਬੀਲਾਈ ਦੌਰ ਦੀ ਰਹਿੰਦ ਖੂੰਹਦ ਅਤੇ ਅਤਿ ਪੱਛੜੀ ਅੰਧਵਿਸ਼ਵਾਸੀ ਮਾਨਸਿਕਤਾ ਦਾ ਪ੍ਰਗਟਾਵਾ ਮਾਤਰ ਹਨ। ਉਹ ਪੰਜਾਬ ਵਿੱਚ ਕੋਈ ਠੋਸ ਸਮਾਜਿਕ ਰਾਜਨੀਤਕ ਸ਼ਕਤੀ ਨਹੀਂ ਹਨ। ਕੇਵਲ ਬਹੁਤ ਪਛੜੇ ਅਤੇ ਮਾਨਸਿਕ ਰੋਗੀ ਕਿਸਮ ਦੇ ਵਿਅਕਤੀ ਹੀ ਇਹਨਾਂ ਨੂੰ ਕਾਰਜਸ਼ੀਲ ਰੱਖ ਰਹੇ ਹਨ। ਇਸੇ ਤਰ੍ਹਾਂ

ਜਿਹੜੇ ਡੇਰੇ ਜਾਂ ਫਿਰਕੇ ਆਪਣੇ ਅਨੁਯਾਈਆਂ ਉਤੇ ਜਗੀਰੂ ਦੌਰ ਦੀਆਂ ਬੰਦਿਸ਼ਾਂ ਥੋਪਦੇ ਹਨ ਉਹ ਵੀ ਬਹੁਤੇ ਵਧ ਫੁੱਲ ਨਹੀਂ ਰਹੇ। ਜਿਵੇਂ ਕਿ ਨਾਮਧਾਰੀ ਫਿਰਕੇ ਨਾਲ ਨਵੇਂ ਬੰਦੇ ਨਹੀਂ ਜੁੜ ਰਹੇ। ਇਸੇ ਤਰ੍ਹਾਂ ਬ੍ਰਹਮਕੁਮਾਰੀਆਂ ਦੇ ਫਿਰਕੇ ਨੂੰ ਬਹੁਤ ਜੋਰ ਲਾਉਣ ਦੇ ਬਾਵਜੂਦ ਪੰਜਾਬ ਵਿਚੋਂ ਕੋਈ ਹੁੰਗਾਰਾ ਨਹੀਂ ਮਿਲ ਰਿਹਾ। ਕਹਿਣ ਦਾ ਭਾਵ ਕਿ ਤੇਜੀ ਨਾਲ ਓਹੀ ਫਿਰਕੇ ਉਭਰ ਕੇ ਸਾਹਮਣੇ ਆ ਰਹੇ ਹਨ ਜੋ ਆਧੁਨਿਕ ਦੌਰ ਦੀਆਂ ਲੋੜਾਂ ਨੂੰ ਮੁਖਾਤਿਬ ਹੁੰਦੇ ਹਨ। ਜੇ ਸੱਚੇ ਸੌਦੇ ਵਾਲਿਆਂ ਦੇ ਪ੍ਰਸੰਗ ਵਿੱਚ ਹੀ ਗੱਲ ਕੀਤੀ ਜਾਵੇ ਤਾਂ ਉਹਨਾਂ ਵੱਲੋਂ 'ਜਾਮ-ਏ-ਇੰਸਾਂ' ਪਿਆਉਣ ਮੌਕੇ ਜੋ 47 ਨੁਕਤੇ ਪੇਸ਼ ਕੀਤੇ ਗਏ ਉਹਨਾਂ ਵਿਚੋਂ ਕੁਝ ਉਤੇ ਨਿਗ੍ਹਾ ਮਾਰੇ ਤੋਂ ਉਪਰੋਕਤ ਗੱਲ ਸਾਫ ਹੁੰਦੀ ਹੈ।

ਸਪਸ਼ਟ ਹੈ ਕਿ ਨਸ਼ਿਆਂ ਨੂੰ ਛੱਡ ਕੇ ਬਾਕੀ ਪਹਿਣਨ ਪਚਰਣ, ਰਹਿਣ ਸਹਿਣ ਉਤੇ ਕੋਈ ਖਾਸ ਪਾਬੰਦੀਆਂ ਨਹੀਂ ਲਗਾਈਆਂ ਗਈਆਂ ਅਤੇ ਨਸ਼ੇ ਜਿਵੇਂ ਕਿ ਅਸੀਂ ਜਾਣਦੇ ਹੀ ਹਾਂ ਅੱਜ ਦੇ ਦੌਰ ਦੀ ਇੱਕ ਵੱਡੀ ਸਮੱਸਿਆ ਬਣ ਗਏ ਹਨ। ਬਾਕੀ ਫਿਰਕਿਆਂ ਜਿਵੇਂ ਰਾਧਾ-ਸਵਾਮੀਆਂ, ਨਿਰੰਕਾਰੀਆਂ ਆਦਿ ਵਿੱਚ ਵੀ ਅਜਿਹੀਆਂ ਬੰਦਿਸ਼ਾਂ ਨਹੀਂ ਹਨ। ਇਹਨਾਂ ਦਾ ਪ੍ਰਬੰਧ ਪੂਰੀ ਤਰ੍ਹਾਂ ਕਾਰਪੋਰੇਟ ਢੰਗ ਨਾਲ ਕੀਤਾ ਜਾਂਦਾ ਹੈ। ਉਦਾਹਰਣ ਵਜੋਂ ਬਿਆਸ ਵਾਲੇ ਡੇਰੇ ਦੇ ਪ੍ਰਬੰਧ ਕਿਸੇ ਕਹਿੰਦੀ ਕਹਾਉਂਦੀ ਕੰਪਨੀ ਦੇ ਪ੍ਰਬੰਧਾਂ ਨੂੰ ਮਾਤ ਪਾਉਂਦੇ ਹਨ। ਸਰਮਾਏਦਾਰੀ ਦੌਰ ਦਾ ਇੱਕ ਹੋਰ ਚਿੰਨ੍ਹ ਵੇਖਣਾ ਹੋਵੇ ਤਾਂ ਸੱਚੇ ਸੌਦੇ ਵਾਲਿਆਂ ਵੱਲੋਂ ਇੱਕ ਕੰਪਨੀ ਵਾਂਗ ਹੀ ਆਪਣੇ ਪ੍ਰਾਡਕਟ ਬਾਜਾਰ ਵਿੱਚ ਲਿਆਂਦੇ ਜਾ ਰਹੇ ਸਨ। ਆਮਦਨ ਦਾ ਇਹ ਢੰਗ ਵੀ ਪਹਿਲੇ ਦੌਰ ਦੇ ਨਿਰੋਲ ਦਾਨ ਜਾਂ ਚੜ੍ਹਾਵੇ ਦੇ ਸਾਧਨਾਂ ਉਤੇ ਨਿਰਭਰ ਰਹਿਣ ਨਾਲੋਂ ਵੱਖਰੀ ਅਤੇ ਆਧੁਨਿਕ ਵਿਧੀ ਨੂੰ ਸਾਹਮਣੇ ਲਿਆਉਂਦਾ ਹੈ।

ਬਾਬਾਵਾਦ ਸਿਰਫ ਪੰਜਾਬ ਜਾਂ ਸਿੱਖ ਦੇ ਪ੍ਰਭਾਵ ਖੇਤਰ ਤੱਕ ਹੀ ਸੀਮਤ ਨਹੀਂ ਦੇਸ਼ ਦੇ ਹੋਰ ਹਿੱਸਿਆਂ ਵਿੱਚ ਵੀ ਪਿਛਲੇ ਦੌਰ ਅੰਦਰ ਅਜਿਹੇ ਬਾਬੇ ਅਤੇ ਮੱਠ ਬੜੀ ਤੇਜੀ ਨਾਲ ਉਭਰੇ ਹਨ। ਬਾਕੀ ਥਾਵਾਂ ਉਤੇ ਵੀ ਉਹੀ ਬਾਬੇ ਜਾਂ ਫਿਰਕੇ ਉਭਰੇ ਹਨ ਜੋ ਆਪਣੇ ਪ੍ਰਵਚਨਾਂ ਅਤੇ ਸਰਗਰਮੀਆਂ ਵਿੱਚ ਆਧੁਨਿਕ ਸਰਮਾਏਦਾਰੀ ਯੁੱਗ ਦੇ ਹਾਣ ਦਾ ਕੁਝ ਪੇਸ਼ ਕਰ ਸਕੇ ਹਨ ਅਤੇ ਆਪਣੇ ਪ੍ਰਚਾਰ ਅਤੇ ਪ੍ਰਬੰਧ ਵਿੱਚ ਆਧੁਨਿਕ ਢੰਗ ਤਰੀਕੇ ਵਰਤ ਰਹੇ ਹਨ। ਅਚਾਰੀਆ ਰਜਨੀਸ਼ ਤੋਂ ਲੈ ਕੇ ਸ੍ਰੀ ਸ੍ਰੀ ਅਤੇ ਸਵਾਮੀ ਰਾਮਦੇਵ ਤੋਂ ਲੈ ਕੇ ਆਸਾਰਾਮ ਤੀਕ ਇਸੇ ਕਿਸਮ ਦੇ ਆਧੁਨਿਕ ਬਾਬੇ ਹਨ।

# ਧਰਮ ਦੀ ਉਤਪਤੀ ਅਤੇ ਵਿਕਾਸ

ਅਸੀਂ ਸਾਰੇ ਹੀ ਇਹ ਜਾਣਦੇ ਹਾਂ ਕਿ ਮਨੁੱਖ ਦਾ ਦੂਸਰੇ ਜਾਨਵਰਾਂ ਨਾਲੋਂ ਮੁੱਖ ਫਰਕ ਉਸ ਵਿੱਚ ਦੂਸਰੇ ਜਾਨਵਰਾਂ ਦੇ ਮੁਕਾਬਲੇ ਬਹੁਤ ਵਿਕਸਿਤ ਬੁੱਧੀ ਦਾ ਹੋਣਾ ਹੈ। ਇਹ ਬੁੱਧੀ ਉਸਨੂੰ ਕਿਸੇ ਦੀ ਵਿਸ਼ੇਸ਼ ਕ੍ਰਿਪਾ ਨਾਲ ਨਹੀਂ ਮਿਲੀ ਸਗੋਂ ਇਹ ਵੀ ਉਸਦੇ ਲੱਖਾਂ ਸਾਲਾਂ ਵਿੱਚ ਹੋਏ ਜੀਵ ਵਿਕਾਸ ਦਾ ਹੀ ਸਿੱਟਾ ਸੀ। ਕੁਦਰਤ ਦੇ ਨਾਲ ਉਸਦਾ ਜੋ ਸੰਘਰਸ਼ ਚਲਦਾ ਸੀ ਉਸ ਵਿੱਚ ਸਭ ਤੋਂ ਪਹਿਲਾਂ ਉਹ ਆਪਣੇ ਆਲੇ ਦੁਆਲੇ ਦੇ ਸੰਸਾਰ ਨੂੰ ਸਿੱਧੇ ਤੌਰ ‘ਤੇ ਕੰਟਰੋਲ ਕਰਨ ਦੀਆਂ ਕੋਸ਼ਿਸ਼ਾਂ ਕਰਦਾ ਸੀ। ਜਿਸ ਤਰ੍ਹਾਂ ਦੂਸਰੇ ਜਾਨਵਰਾਂ ਦਾ ਮੁਕਾਬਲਾ ਕਰਨ ਲਈ ਉਹ ਆਪਣੇ ਲੱਕੜ ਪੱਥਰ ਦੇ ਹਥਿਆਰਾਂ ਨੂੰ ਹੋਰ ਸੁਧਾਰਦਾ ਸੀ, ਵਾਤਾਵਰਣ ਦੀ ਮਾਰ ਤੋਂ ਬਚਣ ਲਈ ਆਪਣੀਆਂ ਗੁਫਾਵਾਂ ਨੂੰ ਵਧੇਰੇ ਅਰਾਮਦੇਹ ਬਨਾਉ◌ਂਦਾ ਸੀ ਜਾਂ ਆਪਣੀਆਂ ਝੌਂਪੜੀਆਂ ਨੂੰ ਵਧੇਰੇ ਮਜਬੂਤ ਬਨਾਉਂਦਾ ਸੀ, ਤਨ ਢਕਣ ਲਈ ਸਾਧਨ ਖੋਜਦਾ ਸੀ ਅਤੇ ਇਸੇ ਤਰ੍ਹਾਂ ਹੌਲੀ ਹੌਲੀ ਉਸ ਨੇ ਅੱਗ ਬਾਲਣੀ ਸਿੱਖ ਲਈ ਜਿਸ ਨਾਲ ਉਸਦੀਆਂ ਕਾਫੀ ਮੁਸ਼ਕਿਲਾਂ ਹੱਲ ਹੋ ਗਈਆਂ। ਇਸ ਤਰ੍ਹਾਂ ਦੀਆਂ ਕੋਸ਼ਿਸ਼ਾਂ ਨਾਲ ਹੀ ਮਨੁੱਖ ਅੱਗੇ ਵਿਕਾਸ ਕਰ ਸਕਿਆ ਅਤੇ ਇਹਨਾਂ ਕੋਸ਼ਿਸਾਂ ਵਿਚੋਂ ਹੀ ਅੱਜ ਦਾ ਵਿਗਿਆਨ ਪੈਦਾ ਹੋਇਆ।

ਪਰ ਉਸ ਆਦਿ ਮਨੁੱਖ ਦੀ ਉਸ ਸਮੇਂ ਜੋ ਸਮੱਰਥਾ ਸੀ ਉਹ ਬਹੁਤ ਘੱਟ ਸੀ। ਦੂਸਰੇ ਜਾਨਵਰਾਂ ਦੇ ਮੁਕਾਬਲੇ ਅੱਗੇ ਲੰਘ ਜਾਣ ਦੇ ਬਾਵਜੂਦ ਕੁਦਰਤ ਨਾਲ ਸੰਘਰਸ਼ ਵਿੱਚ ਉਸਦਾ ਜੀਵਨ ਬਹੁਤ ਮੁਸ਼ਕਿਲਾਂ ਭਰਿਆ ਸੀ। ਕੁਦਰਤ ਦੀਆਂ ਵਿਰਾਟ ਸ਼ਕਤੀਆਂ ਅੱਗੇ ਉਹ ਪੂਰੀ ਤਰ੍ਹਾਂ ਲਾਚਾਰ ਸੀ। ਅਤਿ ਦੀ ਸਰਦੀ, ਗਰਮੀ,

ਹੜ੍ਹ, ਝੱਖੜ, ਤੂਫਾਨ, ਅੱਗਾਂ ਲੱਗਣੀਆਂ, ਸੋਕਾ ਪੈਣਾ, ਬਿਮਾਰੀਆਂ ਫੈਲਣ ਵਰਗੀਆਂ ਕੁਦਰਤੀ ਆਫਤਾਂ ਉਸਦਾ ਜੀਵਨ ਪੂਰੀ ਤਰ੍ਹਾਂ ਤਹਿਸ ਨਹਿਸ ਕਰ ਦਿੰਦੀਆਂ ਸਨ। ਨਾ ਤਾਂ ਉਸਦਾ ਰੈਣ ਬਸੇਰਾ ਐਨਾ ਮਜਬੂਤ ਹੁੰਦਾ ਸੀ ਕਿ ਝੱਖੜਾਂ, ਤੂਫਾਨਾਂ ਤੋਂ ਉਸਦਾ ਬਚਾਅ ਕਰ ਸਕੇ ਅਤੇ ਨਾ ਹੀ ਗਰਮੀ ਸਰਦੀ ਦਾ ਮੁਕਾਬਲਾ ਕਰਨ ਵਾਲੇ ਬਸਤਰ ਬਣੇ ਸਨ। ਬਿਮਾਰੀਆਂ ਅਤੇ ਹੋਰ ਸਰੀਰਕ ਪੀੜਾਂ ਤੋਂ ਕੋਈ ਬਚਾਅ ਨਹੀਂ ਸੀ ਅਤੇ ਨਾ ਹੀ ਰੱਜ ਕੇ ਪੇਟ ਭਰ ਸਕਣਾ ਉਸ ਲਈ ਕੋਈ ਸੌਖਾ ਕਾਰਜ ਸੀ। ਇਸ ਹਾਲਤ ਵਿੱਚ ਆਦਿ ਮਨੁੱਖ ਦੇ ਮਨ ਵਿੱਚ ਇਹੋ ਜਿਹੀਆਂ ਇਛਾਵਾਂ ਉਠਣੀਆਂ ਸੁਭਾਵਿਕ ਹੀ ਸਨ ਕਿ 'ਕਾਸ਼' ਸਾਡਾ ਸ਼ਿਕਾਰ ਤੇ ਜਾਣਾ ਸਫਲ ਹੋਵੇ, ਕਾਸ਼ ਵਰਖਾ ਹੋਵੇ, ਕਾਸ਼ ਅਸੀਂ ਤੰਦਰੁਸਤ ਰਹੀਏ, ਕਾਸ਼ ਸਾਡੀ ਜੰਗਲੀ ਜਾਨਵਰਾਂ ਤੋਂ ਰੱਖਿਆ ਹੁੰਦੀ ਰਹੇ, ਆਦਿ ਆਦਿ। ਪਰ ਆਪਣੀਆਂ ਅਜਿਹੀਆਂ ਸਾਰੀਆਂ ਇਛਾਵਾਂ ਉਹ ਪੂਰੀਆਂ ਕਰਨ ਦੇ ਸਮੱਰਥ ਨਹੀਂ ਸੀ। ਜਦ ਇਹਨਾਂ ਲੋੜਾਂ/ਇਛਾਵਾਂ ਦੀ ਪੂਰਤੀ ਲਈ ਕੀਤੀਆਂ ਉਸਦੀਆਂ ਭੌਤਿਕ ਕੋਸ਼ਿਸਾਂ ਸਫਲ ਨਾ ਹੁੰਦੀਆਂ ਤਾਂ ਉਹ ਇਹਨਾਂ ਇਛਾਵਾਂ ਨੂੰ ਕੁਦਰਤ ਦੀਆਂ ਵਿਰਾਟ ਸ਼ਕਤੀਆਂ ਅੱਗੇ ਜ਼ੁਬਾਨੀ ਰੂਪ ਵਿੱਚ ਪ੍ਰਗਟ ਕਰਦਾ। ਇਸ ਤਰ੍ਹਾਂ ਇਛਾਵਾਂ ਦਾ ਇਹ ਪ੍ਰਗਟਾਅ ਪ੍ਰਾਰਥਨਾਵਾਂ ਦਾ ਰੂਪ ਧਾਰਨ ਕਰ ਗਿਆ। ਇਸੇ ਅਮਲ ਦੌਰਾਨ ਕੁਦਰਤੀ ਸ਼ਕਤੀਆਂ ਦਾ ਮਾਨਵੀਕਰਨ ਕਰ ਲਿਆ ਗਿਆ ਭਾਵ ਇਹਨਾਂ ਕੁਦਰਤੀ ਸ਼ਕਤੀਆਂ ਨੂੰ ਚੇਤਨ ਕਾਇਆ ਮਿਥ ਲਿਆ ਗਿਆ ਜਿਨ੍ਹਾਂ ਨੂੰ ਪ੍ਰਸੰਸਾ ਕਰਨ, ਚੜ੍ਹਾਵੇ ਚੜ੍ਹਾਉਣ ਆਦਿ ਨਾਲ ਖੁਸ਼ ਕੀਤਾ ਜਾ ਸਕਦਾ ਸੀ। ਧਰਮ ਦੇ ਇਸ ਆਰੰਭਿਕ ਦੌਰ ਨੂੰ ਰਿਗਵੇਦ ਦੀਆਂ ਹੇਠ ਦਿੱਤੀਆਂ ਟੂਕਾਂ ਵਿਚੋਂ ਬਹੁਤ ਸਪਸ਼ਟ ਤੌਰ ਤੇ ਦੇਖਿਆ ਜਾ ਸਕਦਾ ਹੈ।

(1) ਦੂਰਦਰਸ਼ੀ ਸੂਰਜ ਦਾ ਉਦੇ ਹੋਣਾ ਸ਼ੁਭ ਹੋਵੇ, ਚਾਰੇ ਦਿਸ਼ਾਵਾਂ ਸ਼ੁਭ ਹੋਣ, ਪਹਾੜ ਸ਼ੁਭ ਹੋਣ, ਦਰਿਆ ਅਤੇ ਸਾਗਰ ਸ਼ੁਭ ਹੋਣ (ਰਿਗਵੇਦ vii-35.8)

(2) 'ਸ਼ਾਲਾ! ਪਹਾੜ, ਸਾਗਰ, ਦਇਆਲੂ ਬੂਟੇ, ਅਕਾਸ਼, ਬ੍ਰਿਛਾਂ ਵਾਲੀ ਧਰਤੀ ਅਤੇ ਦੋਹਵੇਂ ਲੋਕ ਸਾਡੀ ਰੱਖਿਆ ਕਰਨ' (ਰਿਗਵੇਦ vii-34.23}

(3) 'ਬਲਵਾਨ ਪਹਾੜ ਸਾਡੀ ਬੇਨਤੀ ਸੁਣਨ' (ਰਿਗਵੇਦ iii-54.8)

ਜਿਥੇ ਪਹਿਲੀ ਟੂਕ ਵਿੱਚ ਕੁਦਰਤੀ ਸ਼ਕਤੀਆਂ ਦੇ ਮਨੁੱਖ ਲਈ ਸ਼ੁਭ ਰਹਿਣ ਦੀ ਕੇਵਲ ਇੱਛਾ ਕੀਤੀ ਗਈ ਹੈ ਉਥੇ ਦੂਸਰੀ ਅਤੇ ਤੀਸਰੀ ਟੂਕ ਵਿੱਚ ਇਨ੍ਹਾਂ ਕੁਦਰਤੀ ਸ਼ਕਤੀਆਂ ਨੂੰ ਬੇਨਤੀਆਂ ਸੁਣ ਸਕਣ ਵਾਲੀਆਂ ਚੇਤਨ ਸ਼ਕਤੀਆਂ ਚਿਤਵਿਆ ਗਿਆ ਹੈ।

ਦੂਸਰੇ ਪਾਸੇ ਮਨੁੱਖ ਦੀ ਬੁੱਧੀ ਦੇ ਵਿਕਾਸ ਨੇ ਉਸ ਵਿਚ ਆਸੇ ਪਾਸੇ ਦੇ ਕੁਦਰਤੀ ਵਰਤਾਰਿਆਂ ਨੂੰ ਜਾਣਨ ਦੀ ਜਿਗਿਆਸਾ ਪੈਦਾ ਕੀਤੀ। ਪਰ ਪ੍ਰਾਚੀਨ ਮਨੁੱਖ ਦੀ ਸੀਮਿਤ ਬੁੱਧੀ ਅਤੇ ਸੀਮਤ ਜਾਣਕਾਰੀ ਲਈ ਵਿਸ਼ਾਲ ਕੁਦਰਤੀ ਵਰਤਾਰਿਆਂ ਦੀ ਥਾਹ ਪਾਉਣਾ ਆਸਾਨ ਕੰਮ ਨਹੀ ਸੀ। ਅਸਮਾਨ ਵਿੱਚ ਬਿਜਲੀ ਕਿਉਂ ਚਮਕਦੀ ਹੈ, ਵਰਖਾ ਕਿਉਂ ਹੁੰਦੀ ਹੈ, ਹਵਾਵਾਂ ਕਿਸ ਸ਼ਕਤੀ ਨਾਲ ਚਲਦੀਆਂ ਹਨ, ਸੂਰਜ ਇੱਕ ਦਿਸ਼ਾ ਤੋਂ ਦੂਜੀ ਦਿਸ਼ਾ ਵੱਲ ਕਿਸ ਤਰ੍ਹਾਂ ਜਾਂਦਾ ਹੈ ਆਦਿ ਵਰਤਾਰਿਆਂ ਪਿਛੇ ਕੰਮ ਕਰਦੇ ਵਿਗਿਆਨਕ ਨਿਯਮਾਂ ਅਤੇ ਊਰਜਾ ਦੀ ਉਸਨੂੰ ਕੋਈ ਜਾਣਕਾਰੀ ਨਹੀਂ ਸੀ। ਸੋ ਉਸਨੇ ਇਹਨਾਂ ਪਿਛੇ ਕੰਮ ਕਰਦੀਆਂ ਸ਼ਕਤੀਆਂ ਨੂੰ ਸਥੂਲ ਰੂਪ ਵਿੱਚ ਚਿਤਵ ਲਿਆ। ਇਸ ਪ੍ਰਕਾਰ ਅਲੱਗ ਅਲੱਗ ਕੁਦਰਤੀ ਸ਼ਕਤੀਆਂ ਨਾਲ ਸਬੰਧਿਤ ਅਲੱਗ ਅਲੱਗ ਦੇਵੀ ਦੇਵਤੇ ਹੋਂਦ ਵਿੱਚ ਆ ਗਏ।

ਉਦਾਹਰਨ ਵਜੋ ਵਰਖਾ ਨੂੰ ਕੰਟਰੋਲ ਕਰਨ ਵਾਲਾ ਇੰਦਰ ਦੇਵਤਾ ਅਤੇ ਵਾਯੂ ਦਾ ਪਵਨ ਦੇਵਤਾ ਆਦਿ ਹੋਂਦ ਵਿੱਚ ਆਏ। ਅਸਲ ਵਿੱਚ ਪਹਿਲਾਂ ਕੁਦਰਤੀ ਸ਼ਕਤੀਆਂ ਨੂੰ ਆਪਣੇ ਆਪ ਵਿੱਚ ਚੇਤਨ ਸ਼ਕਤੀ ਸਮਝ ਕੇ ਪ੍ਰਾਰਥਨਾਵਾਂ ਸ਼ੁਰੂ ਕੀਤੀਆਂ ਗਈਆਂ ਪ੍ਰੰਤੂ ਹੌਲੀ ਹੌਲੀ ਕੁਝ ਅਜਿਹੇ ਦੇਵਤਿਆਂ ਦੀ ਕਲਪਨਾ ਹੋਣ ਲੱਗੀ ਜੋ ਇਹਨਾਂ ਕੁਦਰਤੀ ਸ਼ਕਤੀਆਂ ਨੂੰ ਕੰਟਰੋਲ ਕਰਦੇ ਸਨ। ਉਦਾਰਹਨ ਵਜੋਂ ਸੂਰਜ ਨੂੰ ਖੁਦ ਨੂੰ ਦੇਵਤਾ ਮੰਨਿਆ ਜਾਂਦਾ ਹੈ ਪ੍ਰੰਤੂ ਵਰਖਾ ਅਤੇ ਬੱਦਲਾਂ ਨੂੰ ਕਿਸੇ ਹੋਰ 'ਲੋਕ' ਵਿੱਚ ਬੈਠੇ ਇੰਦਰ ਦੇਵਤਾ ਰਾਹੀ ਕੰਟਰੋਲ ਹੁੰਦੇ ਮੰਨਿਆ ਜਾਂਦਾ ਹੈ।

ਇਸ ਤੋਂ ਇਲਾਵਾ ਪ੍ਰਾਚੀਨ ਮਨੁੱਖ ਕੋਲ ਜੀਵਨ ਨਾਲ ਸਬੰਧਿਤ ਹੋਰ ਵੀ ਬਹੁਤ ਸਾਰੇ ਪ੍ਰਸ਼ਨਾਂ ਦੇ ਉੱਤਰ ਨਹੀਂ ਸਨ। ਉਦਾਹਰਨ ਵਜੋਂ ਮੌਤ ਕੀ ਹੁੰਦੀ ਹੈ? ਮਰਨ ਬਾਅਦ ਜੀਵ ਨੂੰ ਕੀ ਹੋ ਜਾਂਦਾ ਹੈ? ਇਹ ਸੰਸਾਰ ਕਿਸਨੇ ਬਣਾਇਆ, ਕਦੋਂ ਬਣਾਇਆ ਅਤੇ ਕਿਉਂ ਬਣਾਇਆ? ਪ੍ਰਾਚੀਨ ਮਨੁੱਖ ਵਿੱਚ ਪੈਦਾ ਹੋ ਚੁੱਕਿਆ ਬੁੱਧੀ ਦਾ ਗੁਣ ਉਸਨੂੰ ਇਹਨਾਂ ਸਵਾਲਾਂ ਬਾਰੇ ਸੋਚਣ ਲਈ ਮਜਬੂਰ ਕਰਦਾ ਸੀ ਪਰ ਉਸਦਾ ਸੀਮਿਤ ਗਿਆਨ ਇਹਨਾਂ ਸਵਾਲਾਂ ਦੇ ਠੀਕ ਜਵਾਬ ਦੇਣ ਦੇ ਸਮੱਰਥ ਨਹੀਂ ਸੀ। ਫਿਰ ਜਿਸ ਤਰ੍ਹਾਂ ਕਿ ਸੌਖਿਆਂ ਹੀ ਸੋਚਿਆ ਜਾ ਸਕਦਾ ਹੈ, ਇਹਨਾਂ ਸਵਾਲਾਂ ਦੇ ਜਵਾਬਾਂ ਲਈ ਕਾਲਪਨਿਕ ਕਹਾਣੀਆਂ ਬਣਦੀਆਂ ਗਈਆਂ। ਇਹ ਤਰ੍ਹਾਂ ਤਰ੍ਹਾਂ ਦੀਆਂ ਕਾਲਪਨਿਕ ਕਹਾਣੀਆਂ ਅੱਗੇ ਜਾ ਕੇ ਵੱਖ ਵੱਖ ਧਰਮਾਂ ਦਾ ਅੰਗ ਬਣ ਗਈਆਂ ਜਿਸ ਕਾਰਣ ਇਹਨਾਂ ਨੂੰ 'ਸੱਚ' ਮੰਨਿਆ ਜਾਣ ਲੱਗ ਪਿਆ।

ਇਸ ਤਰ੍ਹਾਂ ਮਨੁੱਖ ਦੀ ਕੁਦਰਤੀ ਸ਼ਕਤੀਆਂ ਅੱਗੇ ਬੇਬਸੀ, ਕੁਦਰਤੀ ਵਰਤਾਰਿਆਂ ਬਾਰੇ ਅਗਿਆਨਤਾ ਅਤੇ ਉਸਦੀ ਜਿਗਿਆਸਾ ਵਿਚੋਂ ਪ੍ਰਾਚੀਨ ਕੁਦਰਤੀ ਧਰਮ ਦਾ ਉਦੈ ਹੋਇਆ ਫਿਰ ਜਿਵੇਂ ਜਿਵੇਂ ਮਨੁੱਖ ਦਾ ਸਮਾਜਿਕ ਢਾਂਚਾ

ਹੋਂਦ ਵਿਚ ਆਇਆ, ਉਸ ਵਿੱਚ ਵੱਖ ਵੱਖ ਵਿਅਕਤੀਆਂ ਅਤੇ ਵਰਗਾਂ ਵਿੱਚ ਕੰਮ ਵੰਡ ਹੋਣ ਲੱਗੀ ਜਿਸਦੇ ਸਿੱਟੇ ਵਜੋਂ ਪ੍ਰਾਰਥਨਾਵਾਂ, ਅਨੁਸ਼ਠਾਨ ਕਰਨੇ ਅਤੇ ਕੁਦਰਤੀ ਘਟਨਾਵਾਂ ਦੀ ਪ੍ਰਾ-ਪ੍ਰਕਿਰਤਕ ਸ਼ਕਤੀਆਂ ਦੇ ਕਾਰਜਾਂ ਵਜੋਂ ਵਿਆਖਿਆ ਕਰਨ ਆਦਿ ਨੂੰ ਕੁਝ ਵਿਸ਼ੇਸ ਵਿਅਕਤੀਆਂ ਨੇ ਸਾਂਭ ਲਿਆ। ਇਸ ਵਰਗ ਨੇ ਇਸ ਸਭ ਕੁਝ ਨੂੰ ਇੱਕ ਵਿਸ਼ੇਸ ਵਿਧੀ ਵਿਧਾਨ ਵਿੱਚ ਬੰਨ੍ਹ ਦਿੱਤਾ ਜਿਸ ਨਾਲ ਕੁਦਰਤੀ ਸ਼ਕਤੀਆਂ ਪ੍ਰਤੀ ਆਪ ਮੁਹਾਰੇ ਪ੍ਰਗਟਾਅ ਨੂੰ ਨਿਸਚਿਤ ਧਾਰਮਿਕ ਰਸਮਾਂ ਵਿੱਚ ਬਦਲ ਦਿੱਤਾ ਗਿਆ। ਇਸ ਪ੍ਰਕਾਰ ਸੰਗਠਿਤ ਧਰਮ ਦੀ ਉਤਪਤੀ ਹੋਈ।

ਬਾਅਦ ਵਿੱਚ ਮਨੁੱਖੀ ਸਮਾਜ ਦੇ ਬਦਲਦੇ ਦੌਰਾਂ ਵਿੱਚ, ਧਰਮ ਵਿੱਚ ਹੋਰ ਅੰਸ਼ ਜੁੜਦੇ ਗਏ ਅਤੇ ਧਰਮ ਅਜੋਕੇ ਰੂਪਾਂ ਵਿੱਚ ਤਬਦੀਲ ਹੋਣ ਵੱਲ ਵਧਦਾ ਗਿਆ। ਜਿਸ ਤਰ੍ਹਾਂ ਕਿ ਕਬੀਲਾਈ ਦੌਰ ਦੇ ਧਰਮ ਵਿੱਚ ਪ੍ਰਕਿਰਤੀ ਪੂਜਾ ਅਤੇ ਜੜ੍ਹ ਪੂਜਾ (ਬੇਜਾਨ ਵਸਤੂਆਂ ਦੀ ਪੂਜਾ) ਆਦਿ ਭਾਰੂ ਰਹੇ। ਮਨੁੱਖੀ ਸਮਝ ਦੇ ਅਗਲੇ ਵਿਕਾਸ ਦੌਰਾਨ ਵੱਡੇ ਰਾਜ ਹੋਂਦ ਵਿੱਚ ਆਏ ਜਿਨ੍ਹਾਂ ਵਿੱਚ ਸਾਰੀ ਸ਼ਕਤੀ ਇੱਕ ਰਾਜੇ ਦੇ ਹੱਥਾਂ ਵਿੱਚ ਕੇਂਦਰਤ ਹੁੰਦੀ ਸੀ। ਆਪਣੇ ਆਲੇ ਦੁਆਲੇ ਵਿਚੋਂ ਜਿਸ ਸਮਾਜਿਕ ਯਥਾਰਥ ਨਾਲ ਮਨੱੁਖ ਦਾ ਵਾਹ ਪੈਂਦਾ ਸੀ ਉਸਦਾ ਮਨੱੁਖ ਦੀ ਸੋਚ 'ਤੇ ਅਸਰ ਪੈਣਾ ਸੁਭਾਵਿਕ ਹੀ ਸੀ। ਸੋ ਜਿਸ ਤਰ੍ਹਾਂ ਧਰਤੀ ਉਤੇ ਰਾਜੇ ਦੇ ਰੂਪ ਵਿੱਚ ਇੱਕ ਪੁਰਖੀ ਸ਼ਕਤੀ ਹੋਂਦ ਵਿੱਚ ਆਈ ਉਸੇ ਤਰ੍ਹਾਂ ਉਹ ਸਾਰਾ ਕੁਝ, ਜੋ ਮਨੱੁਖ ਦੀ ਸਮਝ, ਪਹੁੰਚ ਅਤੇ ਕੰਟਰੋਲ ਤੋਂ ਪਰੇ ਸੀ ਉਸ ਨੂੰ 'ਇਕੋ ਇੱਕ' ਪਰਾ-ਪ੍ਰਕਿਰਤਕ ਸ਼ਕਤੀ ਦੇ ਕੰਟਰੋਲ ਹੇਠ ਮੰਨ ਲਿਆ ਗਿਆ। ਕਬੀਲਾਈ ਸਮਾਜ ਦੇ ਪ੍ਰਚਲਿਤ ਅਨੇਕਾਂ ਦੇਵੀ ਦੇਵਤਿਆਂ ਵਿਚੋਂ ਜਾਂ ਤਾਂ ਹੌਲੀ ਹੌਲੀ ਇੱਕ ਦੇਵਤਾ ਪ੍ਰਮੁਖਤਾ ਹਾਸਲ ਕਰਦਾ ਗਿਆ ਜਾਂ ਉਹਨਾਂ ਸਭ ਦੇਵੀ ਦੇਵਤਿਆਂ ਉਪਰ ਇੱਕ ਹੋਰ 'ਸਰਵ-

ਸ਼ਕਤੀਮਾਨ ਪਿਤਾ' ਦੀ ਕਲਪਨਾ ਕਰ ਲਈ ਗਈ। ਇਸੇ ਨੂੰ ਹੀ ਪ੍ਰਮਾਤਮਾ, ਈਸ਼ਵਰ, ਅੱਲਾ, ਗਾਡ ਦੇ ਨਾਮ ਦਿੱਤੇ ਗਏ।

ਚਾਹੇ ਧਰਮ ਦੀ ਉਤਪਤੀ ਮਨੁੱਖ ਦੇ ਮੁਢਲੇ ਦੌਰ ਵਿੱਚ ਕੁਦਰਤੀ ਸ਼ਕਤੀਆਂ ਨੂੰ ਸਮਝਣ ਅਤੇ ਕੰਟਰੋਲ ਕਰਨ ਦੀ ਸਮਰਥਾ ਨਾ ਹੋਣ ਵਿਚੋਂ ਹੋਈ ਪਰ ਬਾਅਦ ਵਿੱਚ ਇਸਦਾ ਮਨੁੱਖੀ ਸਮਾਜ ਵਿੱਚ ਇੱਕ ਖਾਸ ਰੋਲ ਬਣ ਗਿਆ। ਇਹ ਲੋਕਾਂ ਨੂੰ ਉਹਨਾਂ ਦੇ ਦੁੱਖ ਤਕਲੀਫਾਂ ਨੂੰ ਸ਼ਾਂਤੀ ਨਾਲ ਬਰਦਾਸ਼ਤ ਕਰਨ ਦੀ ਸਿਖਿਆ ਦਿੰਦਾ ਸੀ ਕਿਉਂਕਿ ਧਰਮ ਮੁਤਾਬਿਕ ਲੋਕਾਂ ਦੇ ਚੰਗੇ ਮਾੜੇ ਹਾਲ ਈਸ਼ਵਰ ਦੀ ਮਰਜੀ ਕਾਰਣ ਹਨ ਜਾਂ ਪਿਛਲੇ ਜਨਮਾਂ ਦੇ ਕਰਮਾਂ ਕਾਰਣ ਹਨ। ਸੋ ਆਪਣੇ ਦੁੱਖ ਤਕਲੀਫ਼ ਦੂਰ ਕਰਨ ਲਈ ਮਨੁੱਖ ਬੱਸ ਈਸ਼ਵਰ ਦੀ ਮਿਹਰ ਪ੍ਰਾਪਤ ਕਰਨ ਦਾ ਯਤਨ ਕਰੇ। ਹੋਰ ਗੱਲਾਂ ਦੇ ਨਾਲ ਨਾਲ ਧਰਮ ਨੇ ਨੈਤਿਕ ਸਿੱਖਿਆ ਦੇਣ ਦਾ ਕੰਮ ਵੀ ਸ਼ੁਰੂ ਕਰ ਦਿੱਤਾ ਕਿ ਪਰਾਈ ਚੀਜ ਚੋਰੀ ਨਹੀਂ ਕਰਨੀ ਚਾਹੀਦੀ, ਲਾਲਚ ਨਹੀਂ ਕਰਨਾ ਚਾਹੀਦਾ, ਆਪਣੇ ਸਾਥੀਆਂ ਨਾਲ ਪਿਆਰ ਕਰਨਾ ਚਾਹੀਦਾ ਹੈ, ਜੀਵਾਂ 'ਤੇ ਦਯਾ ਕਰਨੀ ਚਾਹੀਦੀ ਹੈ, ਝੂਠ ਨਹੀਂ ਬੋਲਣਾ ਚਾਹੀਦਾ ਆਦਿ। ਅਸਲ ਵਿੱਚ ਇਹਨਾਂ ਗੱਲਾਂ ਦੀ ਸਮਾਜਿਕ ਜੀਵਨ ਦੇ ਠੀਕ ਠਾਕ ਚਲਦਾ ਰਹਿਣ ਲਈ ਲੋੜ ਸੀ, ਸੋ ਧਰਮ ਨੇ ਇਹਨਾਂ ਨੂੰ ਆਪਣੇ ਨਾਲ ਜੋੜ ਲਿਆ। ਇਹਨਾਂ ਸਾਰੇ ਗੁਣਾਂ ਸਦਕਾ ਧਰਮ ਨੇ ਹਰ ਦੌਰ ਦੇ ਸਮਾਜਿਕ ਰਾਜਨੀਤਕ ਪ੍ਰਬੰਧ ਨੂੰ ਸਥਾਈਤਵ ਬਖਸ਼ਿਆ ਅਤੇ ਇਸੇ ਕਰਕੇ ਹਰ ਸਮਾਜਿਕ ਪ੍ਰਬੰਧ ਦੇ ਉਚ ਵਰਗ ਵਲੋਂ ਧਰਮ ਨੂੰ ਸੁਰੱਖਿਆ ਅਤੇ ਸਰਪ੍ਰਸਤੀ ਦਿੱਤੀ ਜਾਂਦੀ ਰਹੀ ਜਿਸ ਨਾਲ ਧਰਮ ਦੀ ਜਕੜ ਹੋਰ ਮਜਬੂਤ ਹੁੰਦੀ ਗਈ।

ਮਨੁੱਖ ਲਈ ਮੌਤ ਵੀ ਇੱਕ ਬਹੁਤ ਵੱਡਾ ਦੁੱਖ ਜਾਂ ਡਰ ਹੈ। ਧਰਮ ਨੇ ਮੌਤ ਤੋਂ ਬਾਅਦ ਦੇ ਜੀਵਨ ਦੀ ਕਲਪਨਾ ਕਰ ਲਈ ਜੋ ਕਿ ਹਰ ਮਨੱੁਖ ਦੀ ਮਾਨਸਿਕ ਤਸੱਲੀ ਲਈ ਅਹਿਮ ਜ਼ਰੂਰਤ ਸੀ। ਮਨੁੱਖ ਨੂੰ ਜਾਪਣ ਲੱਗਾ ਕਿ ਮੌਤ ਨਾਲ ਉਸ ਦਾ ਖਾਤਮਾ ਨਹੀਂ ਹੋ ਜਾਵੇਗਾ ਸਗੋਂ ਉਹ ਸਵਰਗ, ਨਰਕ ਜਾਂ ਕਿਸੇ ਹੋ ਜੂਨ ਵਿੱਚ ਪੈ ਕੇ ਉਸ ਦੀ ਹੋਂਦ ਬਣੀ ਰਹੇਗੀ।

ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਮਨੁੱਖ ਦੀ ਆਲੇ ਦੁਆਲੇ ਨਾਲ ਹੁੰਦੀ ਪ੍ਰਤੀਕਿਰਿਆ ਵਿਚੋਂ ਉਸਦੀ ਸੋਚ ਨੇ ਤਿੰਨ ਰਾਹਾਂ 'ਤੇ ਵਿਕਾਸ ਕੀਤਾ। ਪਹਿਲਾ ਰਸਤਾ ਆਲੇ ਦੁਆਲੇ ਦੀ ਕੁਦਰਤ ਦੀ ਅਸਲੀਅਤ ਨੂੰ ਸਿੱਧੇ ਤੌਰ 'ਤੇ ਸਮਝਣ ਅਤੇ ਕੰਟਰੋਲ ਕਰਨ ਦਾ ਸੀ, ਜਿਸ ਨੂੰ ਵਿਗਿਆਨ ਕਿਹਾ ਜਾਂਦਾ ਹੈ। ਮਨੁੱਖ ਜੋ ਕੁਝ ਵੀ ਅੱਜ ਬਣ ਸਕਿਆ ਹੈ ਇਹ ਵਿਗਿਆਨ ਦੇ ਖੇਤਰ ਵਿੱਚ ਕੀਤੀ ਤਰੱਕੀ ਸਦਕਾ ਹੀ ਹੈ। ਮਨੁੱਖ ਨੇ ਕਦੇ ਵੀ ਇਹ ਰਸਤਾ ਛੱਡਿਆ ਨਹੀਂ ਚਾਹੇ ਮਨੱੁਖ ਦੇ ਜੀਵਨ ਵਿੱਚ ਭਾਰੂ ਹੈਸੀਅਤ ਇਹ ਅਜੋਕੇ ਯੁੱਗ ਹੀ ਪ੍ਰਾਪਤ ਕਰ ਸਕਿਆ ਹੈ।

ਦੂਸਰਾ ਰਸਤਾ ਕੁਦਰਤੀ ਸ਼ਕਤੀਆਂ ਨੂੰ ਜਾਦੂ ਟੋਣੇ ਰਾਹੀ ਕੰਟਰੋਲ ਕਰਨ ਦਾ ਭਰਮ ਪਾਲਣਾ ਸੀ। ਮਨੁੱਖੀ ਵਿਕਾਸ ਦੇ ਮੁਢਲੇ ਦੌਰ ਵਿੱਚ ਜਦੋਂ ਵਿਗਿਆਨਕ ਢੰਗਾਂ ਰਾਹੀਂ ਕੁਦਰਤ ਨੂੰ ਕੰਟਰੋਲ ਕਰਨ ਦੀ ਸਮਰੱਥਾ ਪ੍ਰਾਪਤ ਨਹੀਂ ਹੋਈ ਸੀ ਉਸ ਵਕਤ ਕੁਦਰਤੀ ਸ਼ਕਤੀਆਂ ਨੂੰ ਕੰਟਰੋਲ ਕਰਨ ਦੀ ਲਾਲਸਾ ਨੇ ਜਾਦੂ ਟੂਣੇ ਦੀ ਉਤਪਤੀ ਕੀਤੀ। ਉਸ ਮੁਢਲੇ ਦੌਰ ਵਿੱਚ ਇਸਨੇ ਕੁਝ ਮਹੱਤਵ ਵੀ ਅਖਤਿਆਰ ਕਰੀ ਰਖਿਆ ਪ੍ਰੰਤੂ ਕਿਉਂਕਿ ਜਾਦੂ ਟੂਣੇ ਰਾਹੀਂ ਕੁਝ ਪ੍ਰਾਪਤ ਕਰ ਸਕਣਾ ਅਸਲ ਵਿੱਚ ਅਸੰਭਵ ਸੀ ਇਸ ਕਰਕੇ ਹੌਲੀ ਹੌਲੀ ਇਸਦੀ ਮਹੱਤਤਾ ਘਟਦੀ ਗਈ ਅਤੇ

ਇਹ ਕੇਵਲ ਕੁਝ ਵਿਅਕਤੀਆਂ ਵਲੋਂ ਹੋਰ ਲੋਕਾਂ ਨੂੰ ਲੁੱਟਣ ਦੇ ਇੱਕ ਸਾਧਨ ਵਜੋਂ ਹੀ ਜਾਣਿਆ ਜਾਂਦਾ ਰਿਹਾ।

ਤੀਸਰਾ ਰਸਤਾ ਪਹਿਲਾਂ ਵਰਣਨ ਕੀਤਾ ਗਿਆ ਧਰਮ ਦਾ ਰਸਤਾ ਸੀ। ਮੁਢਲੇ ਸਮੇਂ ਵਿੱਚ ਵਿਗਿਆਨ ਅਜੇ ਲੋੜੀਂਦੀ ਪੱਧਰ ਤੀਕ ਵਿਕਸਿਤ ਨਹੀਂ ਸੀ ਹੋਇਆ ਅਤੇ ਜਾਦੂ ਟੂਣੇ ਦੀ ਨਿਰਾਰਥਕਤਾ ਜਲਦੀ ਹੀ ਸਪਸ਼ਟ ਹੋ ਜਾਂਦੀ ਸੀ, ਸੋ ਧਰਮ ਨੇ ਪ੍ਰਮੁੱਖ ਹੈਸੀਅਤ ਅਖਤਿਆਰ ਕਰ ਲਈ। ਇਸ ਤੋਂ ਇਲਾਵਾ ਧਰਮ ਨੇ ਸਮਾਜਿਕ ਅਤੇ ਰਾਜਨੀਤਕ ਰੋਲ ਕਰਨਾ ਵੀ ਸ਼ੁਰੂ ਕਰ ਦਿੱਤਾ। ਧਰਮ ਦਾ ਇੱਕ ਹੋਰ ਮਹਤਵਪੂਰਨ ਕਾਰਜ ਇਹ ਬਣ ਗਿਆ ਕਿ ਇਹ ਮਨੁੱਖ ਨੂੰ ਮਾਨਸਿਕ ਸਤੁੰਸ਼ਟੀ ਪ੍ਰਦਾਨ ਕਰਦਾ ਸੀ। ਵੈਸੇ ਵੀ ਮਨੁੱਖੀ ਵਿਕਾਸ ਦੀਆਂ ਮੁਢਲੀਆਂ ਪ੍ਰਸਥਿਤੀਆਂ ਵਿੱਚ ਕੁਦਰਤੀ ਸ਼ਕਤੀਆਂ ਨਾਲ ਟੱਕਰ ਲੈ ਕੇ ਉਹਨਾਂ ਨੂੰ ਕੰਟਰੋਲ ਕਰਨ ਦੀ ਬਜਾਏ ਕੁਦਰਤ ਨੂੰ ਮਾਨਵੀ ਰੂਪ ਮੰਨ ਕੇ ਉਸਦੀ ਪੂਜਾ ਅਰਚਨਾ ਕਰਨੀ ਸੌਖੇਰਾ ਕਾਰਜ ਜਾਪਦਾ ਸੀ। ਇਹਨਾਂ ਸਭਨਾਂ ਕਾਰਣਾਂ ਦੇ ਸਿੱਟੇ ਵਜੋਂ ਧਰਮ ਮਨੁੱਖ ਦੇ ਵਿਅਕਤੀਗਤ ਅਤੇ ਸਮਾਜਿਕ ਜੀਵਨ ਵਿੱਚ ਛਾ ਗਿਆ।

ਵਿਗਿਆਨ ਦੇ ਮੁਕਾਬਲੇ ਧਰਮ ਦਾ ਰਸਤਾ ਮਨੁੱਖ ਨੂੰ ਸਤੁੰਸ਼ਟੀ ਦੇਣ ਵਾਲਾ ਅਤੇ ਸੌਖਾ ਜਰੂਰ ਸੀ ਪਰ ਇਹ ਮਨੁੱਖ ਨੂੰ ਦਰਪੇਸ਼ ਸਮਸਿਆਵਾਂ ਦਾ ਹੱਲ ਨਹੀਂ ਸੀ। ਅੱਜ ਜਦ ਕਿ ਵਿਗਿਆਨ ਨੇ ਕੁਦਰਤੀ ਸ਼ਕਤੀਆਂ ਨੂੰ ਕਾਫੀ ਹੱਦ ਤੀਕ ਕੰਟਰੋਲ ਕਰ ਲਿਆ ਹੈ, ਅਤੇ ਇਹ ਕੁਦਰਤੀ ਵਰਤਾਰਿਆਂ ਪਿਛੇ ਕੰਮ ਕਰਦੇ ਅਸਲ ਨੇਮਾਂ ਅਤੇ ਊਰਜਾ ਦੇ ਰੂਪਾਂ ਨੂੰ ਸਪਸ਼ਟ ਕਰ ਰਿਹਾ ਹੈ ਤਾਂ ਧਰਮ ਦੀਆਂ ਕਾਲਪਨਿਕ ਮਾਨਤਾਵਾਂ ਲਈ ਕੋਈ ਬਹੁਤੀ ਥਾਂ ਨਹੀਂ ਬਚ ਰਹੀ। ਧਰਮ ਮਨੁੱਖੀ

ਵਿਕਾਸ ਦੇ ਇੱਕ ਖਾਸ ਦੌਰ ਦੀ ਪੈਦਾਵਾਰ ਸੀ ਅਤੇ ਵਿਗਿਆਨ ਦੇ ਵਿਕਾਸ ਨਾਲ ਹੁਣ ਮਨੁੱਖੀ ਜੀਵਨ ਵਿਚੋਂ ਇਸਦੀ ਅਹਿਮੀਅਤ ਘਟਦੀ ਹੀ ਜਾਣੀ ਹੈ।

# ਮੀਟ ਖਾਣਾ - ਇੱਕ ਤਰਕਸ਼ੀਲ ਨਜ਼ਰੀਆ

ਮਨੁੱਖ ਲਈ ਦੂਸਰੇ ਜਾਨਵਰਾਂ ਦਾ ਮਾਸ ਖਾਣਾ ਜਾਇਜ਼ ਹੈ ਜਾਂ ਨਹੀਂ, ਇਹ ਵਿਸ਼ਾ ਅਕਸਰ ਹੀ ਭਖਵੀਂ ਬਹਿਸ ਦਾ ਮੁੱਦਾ ਬਣਦਾ ਹੈ। ਇੱਕ ਨਜ਼ਰੀਏ ਦੇ ਲੋਕਾਂ ਅਨੁਸਾਰ ਮੀਟ ਖਾਣਾ ਘੋਰ ਪਾਪ ਹੈ, ਜਾਨਵਰਾਂ ਉੱਤੇ ਜੁਲਮ ਹੈ, ਐਵੇਂ ਜੀਭ ਦਾ ਸਵਾਦ ਹੈ। ਦੂਸਰੇ ਨਜ਼ਰੀਏ ਅਨੁਸਾਰ ਭਾਰਤ ਵਿੱਚ ਕਰੋੜਾਂ ਦੀ ਗਿਣਤੀ ਵਿੱਚ ਵਾਧੂ ਅਵਾਰਾ ਪਸ਼ੂ ਹਨ, ਇਹ ਅਵਾਰਾ ਪਸ਼ੂ ਫਸਲਾਂ ਦਾ ਬੇਥਾਹ ਉਜਾੜਾ ਕਰਦੇ ਹੋਏ ਕਿਸਾਨਾਂ ਦਾ ਨੱਕ ਵਿੱਚ ਦਮ ਕਰੀ ਰਖਦੇ ਹਨ, ਸੜਕਾਂ ਬਜ਼ਾਰਾਂ ਵਿੱਚ ਟਰੈਫਿਕ ਜਾਮ ਕਰ ਛਡਦੇ ਹਨ, ਐਕਸੀਡੈਂਟ ਕਰਵਾਉਂਦੇ ਹਨ, ਇਹੀ ਜਾਨਵਰ ਜੇ ਮੀਟ ਵਜੋਂ ਵਰਤੇ ਜਾਣ ਤਾਂ ਬਹੁਤ ਲੋਕਾਂ ਨੂੰ ਪੌਸ਼ਟਿਕ ਭੋਜਨ ਮਿਲ ਸਕਦਾ ਹੈ। ਪਹਿਲੇ ਨਜ਼ਰੀਏ ਵਿੱਚ ਭਾਵਨਾਵਾਂ ਦੀ ਪ੍ਰਧਾਨਤਾ ਹੈ ਅਤੇ ਦੂਸਰੇ ਵਿੱਚ ਸਮਾਜਿਕ ਯਥਾਰਥ ਦੀ।

ਕਿਸੇ ਦਾ ਖ਼ੁਦ ਮੀਟ ਖਾਣਾ ਜਾਂ ਨਾ ਖਾਣਾ ਉਸ ਦਾ ਜਾਤੀ ਮਾਮਲਾ ਹੈ ਅਤੇ ਇਸ ਬਾਰੇ ਫੈਸਲਾ ਕਰਨਾ ਉਸ ਦਾ ਹੱਕ ਹੈ, ਪ੍ਰੰਤੂ ਸਮੁੱਚੇ ਸਮਾਜ ਦੇ ਸੰਦਰਭ ਵਿੱਚ ਇਸ ਮਸਲੇ ਪ੍ਰਤੀ ਉਸ ਦੀ ਪਹੁੰਚ ਜਰੂਰ ਸੰਤੁਲਿਤ ਅਤੇ ਤਰਕਸ਼ੀਲ ਹੋਣੀ ਚਾਹੀਦੀ ਹੈ। ਇਸ ਲੇਖ ਵਿੱਚ ਇਸ ਮਸਲੇ ਦੇ ਵੱਖ ਵੱਖ ਪਹਿਲੂਆਂ ਨੂੰ ਤਰਕਸ਼ੀਲ ਦ੍ਰਿਸ਼ਟੀਕੋਣ ਤੋਂ ਵਿਚਾਰਣ ਦੀ ਕੋਸ਼ਿਸ਼ ਕੀਤੀ ਗਈ ਹੈ।

**(1) ਕੀ ਐਨੇ ਪਸ਼ੂਆਂ ਨੂੰ ਘਰਾਂ ਵਿੱਚ ਜਾਂ ਗਊਸ਼ਲਾਵਾਂ ਵਿੱਚ ਜਾਂ ਹੋਰ ਅਦਾਰੇ ਬਣਾ ਕੇ ਸਾਂਭਿਆ ਜਾ ਸਕਦਾ ਹੈ?**

ਇਸ ਬਾਰੇ ਵਿਚਾਰ ਕਰਨ ਲਈ ਜਜ਼ਬਾਤੀ ਸੋਚ ਦੀ ਬਜਾਏ ਹੇਠ ਲਿਖੇ ਤੱਥਾਂ ਵੱਲ ਧਿਆਨ ਦੇਣ ਦੀ ਲੋੜ ਹੈ।

ਜੇ ਇੱਕ ਪਸ਼ੂ ਆਪਣੀ ਸਾਰੀ ਉਮਰ ਵਿੱਚ 8 ਬੱਚਿਆਂ ਨੂੰ ਜਨਮ ਦੇਵੇ ਤਾਂ ਇਸ ਦੀ ਸੰਤਾਨ ਵਿੱਚ ਵਾਧਾ ਹੇਠ ਲਿਖੇ ਅਨੁਸਾਰ ਹੋਵੇਗਾ

ਪਹਿਲੀ ਪੀੜ੍ਹੀ ਦੀ ਸੰਤਾਨ = 8 ਬੱਚੇ ਜਾਂ 4 ਜੋੜੇ (ਨਰ ਮਾਦਾ ਦੇ)

ਦੂਸਰੀ ਪੀੜ੍ਹੀ ਦੀ ਸੰਤਾਨ = 4 x 8 = 32 ਬੱਚੇ ਜਾਂ 16 ਜੋੜੇ

ਤੀਸਰੀ ਪੀੜ੍ਹੀ ਦੀ ਸੰਤਾਨ = 16 x 8 = 128 ਬੱਚੇ ਜਾਂ 64 ਜੋੜੇ

ਚੌਥੀ ਪੀੜ੍ਹੀ ਦੀ ਸੰਤਾਨ = 64 x 8 = 512 ਬੱਚੇ ਜਾਂ 256 ਜੋੜੇ

ਪੰਜਵੀਂ ਪੀੜ੍ਹੀ ਦੀ ਸੰਤਾਨ = 256 x 8 = 2048 ਬੱਚੇ ਜਾਂ 1024 ਜੋੜੇ

ਛੇਵੀਂ ਪੀੜ੍ਹੀ ਦੀ ਸੰਤਾਨ = 1024 x 8 = 8192 ਬੱਚੇ ਜਾਂ 4096 ਜੋੜੇ

ਸੱਤਵੀਂ ਪੀੜ੍ਹੀ ਦੀ ਸੰਤਾਨ = 4096 x 8 = 32768 ਬੱਚੇ ਜਾਂ 16384 ਜੋੜੇ

ਅੱਠਵੀਂ ਪੀੜ੍ਹੀ ਦੀ ਸੰਤਾਨ = 16384 x 8 = 131072 ਬੱਚੇ ਜਾਂ 65536 ਜੋੜੇ

ਇਸ ਤਰ੍ਹਾਂ ਅੱਠ ਪੀੜ੍ਹੀਆਂ ਵਿੱਚ ਹੀ ਇੱਕ ਪਸ਼ੂਆਂ ਦੀ ਜੋੜੀ ਦੀ ਸੰਤਾਨ 1 ਲੱਖ 30 ਹਜਾਰ ਤੋਂ ਉਪਰ ਟੱਪ ਜਾਵੇਗੀ।

ਹੁਣ ਸਵਾਲ ਉਠਦਾ ਹੈ ਕਿ ਐਨੀ ਗਿਣਤੀ ਵਿੱਚ ਵਧ ਰਹੇ ਪਸ਼ੂਆਂ ਨੂੰ ਭੋਜਨ ਚਾਰਾ ਦੇਈ ਜਾਣਾ ਕਿਵੇਂ ਸੰਭਵ ਹੈ? ਜਦ ਕਿ ਦੂਸਰੇ ਪਾਸਿਓਂ ਮੋੜਵਾਂ ਸਵਾਲ ਖੜ੍ਹਾ ਕੀਤਾ ਜਾ ਸਕਦਾ ਹੈ ਕਿ ਪਹਿਲੇ ਸਮਿਆਂ ਵਿੱਚ ਇਹ ਜਾਨਵਰ ਕਿਹੜਾ ਮੀਟ ਪਲਾਂਟਾਂ ਵਿੱਚ ਖਪਤ ਕੀਤੇ ਜਾਂਦੇ ਸਨ ਤਦ ਇਹ ਸਮੱਸਿਆ ਕਿਉਂ ਨਹੀਂ ਆਉਂਦੀ ਸੀ?

ਅਸਲ ਵਿੱਚ ਅੱਜ ਤੋਂ ਸੱਤ ਅੱਠ ਦਹਾਕੇ ਪਹਿਲਾਂ ਤੱਕ ਜੀਵਨ ਕੁਦਰਤੀ ਢੰਗ ਦਾ ਸੀ। ਬਹੁਤ ਸਾਰਾ ਇਲਾਕਾ ਜੰਗਲੀ ਸੀ ਜਾਂ ਖੇਤੀ ਵੱਲੋਂ ਵਿਹਲਾ ਪਿਆ ਰਹਿੰਦਾ ਸੀ ਜਿੱਥੇ ਇਹ ਵਾਧੂ ਜਾਨਵਰ ਫਿਰਦੇ ਰਹਿੰਦੇ ਸਨ। ਕੁਦਰਤੀ ਜੀਵਨ ਢੰਗ ਵਿੱਚ ਜੀਵਾਂ ਦੀ ਗਿਣਤੀ ਅਤੇ ਸੰਤੁਲਨ ਆਪਣੇ ਆਪ ਹੀ ਕਾਇਮ ਰਹਿੰਦਾ ਹੈ। ਮਾਸਾਹਾਰੀ ਜਾਨਵਰ ਅਜਿਹੇ ਸ਼ਾਕਾਹਾਰੀ ਜੀਵਾਂ ਨੂੰ ਹੀ ਆਪਣਾ ਭੋਜਨ ਬਣਾ ਕੇ ਜਿਉਂਦੇ ਸਨ ਜਿਸ ਸਦਕਾ ਅਜਿਹੇ ਜਾਨਵਰਾਂ ਦੀ ਗਿਣਤੀ ਇੱਕ ਹੱਦ ਤੋਂ ਨਹੀਂ ਵਧਦੀ ਸੀ। ਪਰ ਹੁਣ ਤਾਂ ਭੂਮੀ ਦਾ ਚੱਪਾ ਚੱਪਾ ਖੇਤੀ ਹੇਠ ਹੈ, ਕੋਈ ਜੰਗਲੀ ਜਾਂ ਵਾਧੂ ਉਜਾੜ ਇਲਾਕਾ ਨਹੀਂ ਹੈ ਜਿੱਥੇ ਇਹ ਵਾਧੂ ਪਸ਼ੂ ਚਲੇ ਜਾਣ ਅਤੇ ਨਾ ਹੀ ਕੋਈ ਸ਼ੇਰ, ਬਘਿਆੜ ਘਰਾਂ ਜਾਂ ਗਲੀਆਂ ਵਿੱਚ ਫੇਰੀ ਪਾਉਂਦਾ ਹੈ ਜੋ ਇਨ੍ਹਾਂ ਦੀ ਗਿਣਤੀ ਨੂੰ ਠੀਕ ਰੱਖ ਸਕੇ। ਸੋ ਜਦ ਮਨੁੱਖ ਨੇ ਜੀਵ ਜੰਤੂਆਂ ਦਾ ਪ੍ਰਬੰਧ ਕੁਦਰਤ ਤੋਂ ਆਪਦੇ ਹੱਕ ਲੈ ਲਿਆ ਹੈ ਤਾਂ ਇਨ੍ਹਾਂ ਦੀ ਗਿਣਤੀ ਠੀਕ ਰੱਖਣ ਦਾ ਕੰਮ ਵੀ ਮਨੁੱਖ ਨੂੰ ਹੀ ਕਰਨਾ ਪਵੇਗਾ। ਮਨੁੱਖ ਨੂੰ ਜੰਗਲ ਦਾ ਰੋਲ ਵੀ ਨਿਭਾਉਣਾ ਪਵੇਗਾ ਅਤੇ ਸ਼ੇਰ ਦਾ

ਵੀ; ਯਾਨੀ ਕਿ ਜੰਗਲ ਬਣ ਕੇ ਇਨ੍ਹਾਂ ਦੇ ਭੋਜਨ ਦਾ ਪ੍ਰਬੰਧ ਕਰਨਾ ਪਵੇਗਾ ਅਤੇ ਸ਼ੇਰ ਬਣ ਕੇ ਇਨ੍ਹਾਂ ਦੀ ਗਿਣਤੀ ਵੀ ਸੈੱਟ ਰੱਖਣੀ ਪਵੇਗੀ।

**(2) ਕੀ ਅਜਿਹਾ ਕਰਨਾ ਸਾਡੇ ਧਰਮ ਅਤੇ ਸੰਸਕ੍ਰਿਤੀ ਦੇ ਉਲਟ ਨਹੀਂ ਹੈ?**

ਕਿਸੇ ਵੀ ਕਾਰਜ ਦਾ ਵਿਰੋਧ ਕਰਨ ਦਾ ਸਭ ਤੋਂ ਸ਼ਕਤੀਸ਼ਾਲੀ ਬਹਾਨਾ ਇਹੀ ਹੁੰਦਾ ਹੈ ਕਿ ਅਜਿਹਾ ਕਰਨਾ ਸਾਡੇ ਧਰਮ ਦੇ ਉਲਟ ਹੈ, ਸਾਡੀ ਸਭਿਅਤਾ ਦੇ ਉਲਟ ਹੈ। ਜਾਨਵਰਾਂ ਨੂੰ ਭੋਜਨ ਵਜੋਂ ਵਰਤਣ ਦੇ ਵਿਰੋਧ ਵਿੱਚ ਵੀ ਇਹੀ ਹਾਲ ਦੁਹਾਈ ਪਾਈ ਜਾਂਦੀ ਹੈ। ਪ੍ਰੰਤੂ ਅਜਿਹਾ ਕਹਿਣ ਵਾਲੇ ਇਸ ਤੱਥ ਤੋਂ ਅਣਜਾਣ ਜਾਪਦੇ ਹਨ ਕਿ ਹਿੰਦੂ ਧਰਮ ਵਿੱਚ ਮਾਸ ਖਾਣ ਦਾ ਵਿਰੋਧ ਸਦਾ ਤੋਂ ਨਹੀਂ ਸੀ। ਹੋਰ ਮਾਸ ਖਾਣ ਦੀ ਤਾਂ ਗੱਲ ਛੱਡੋ ਵੈਦਿਕ ਕਾਲ ਵਿੱਚ ਗਊ ਮਾਸ ਖਾਣਾ ਵੀ ਇੱਕ ਆਮ ਗੱਲ ਸੀ ਜਿਸ ਵਿੱਚ ਬ੍ਰਾਹਮਣ ਸਭ ਤੋਂ ਅੱਗੇ ਹੁੰਦੇ ਸਨ, ਚਾਹੇ ਅੱਜ ਇਹ ਗੱਲ ਬਹੁਤੇ ਲੋਕਾਂ ਨੂੰ ਨਾ ਮੰਨਣ ਯੋਗ ਲਗਦੀ ਹੈ। ਇਸੇ ਕਰਕੇ ਹਿੰਦੂ ਧਰਮ ਦੇ ਮਸ਼ਹੂਰ ਵਿਆਖਿਆਕਾਰ ਸਵਾਮੀ ਵਿਵੇਕਾਨੰਦ ਲਿਖਦੇ ਹਨ, ‘ਤੁਹਾਨੂੰ ਇਹ ਜਾਣ ਕੇ ਹੈਰਾਨੀ ਹੋਵੇਗੀ ਕਿ ਪ੍ਰਚੀਨ ਕਰਮਕਾਂਡ ਮੁਤਾਬਿਕ ਉਹ ਅੱਛਾ ਹਿੰਦੂ ਨਹੀਂ ਜੋ ਗਊ ਮਾਸ ਨਹੀਂ ਖਾਂਦਾ। ਉਸ ਨੂੰ ਕੁਝ ਨਿਸਚਿਤ ਅਵਸਰਾਂ ਉੱਤੇ ਬਲਦਾਂ ਦੀ ਬਲੀ ਦੇ ਕੇ ਉਨ੍ਹਾਂ ਦਾ ਮਾਸ ਜਰੂਰ ਖਾਣਾ ਹੁੰਦਾ ਸੀ।’ (ਦ ਕੰਪਲੀਟ ਵਰਕਸ ਆਫ਼ ਵਿਵੇਕਾਨੰਦ, ਜਿਲਦ 3 ਸਫਾ 536)

ਇਸੇ ਤਰ੍ਹਾਂ ਰਿਗਵੇਦ ਦੀ ਵਿਆਖਿਆ ’ਤੇ ਆਧਾਰਿਤ ਪ੍ਰਚੀਨ ਗ੍ਰੰਥ ‘ਏਤਰੇਯ ਬ੍ਰਾਹਮਣ’ ਵਿੱਚ ਬਲੀ ਸਮੇਂ ਪਸ਼ੂ ਨੂੰ ਮਾਰੇ ਜਾਣ ਦੀ ਵਿਧੀ ਅਤੇ ਫਿਰ ਉਸ ਦੇ ਮਾਸ ਨੂੰ ਵੰਡਣ ਦਾ ਵੇਰਵਾ ਦਿੱਤਾ ਗਿਆ ਹੈ। ਡਾ. ਵੀ. ਐੱਮ. ਆਮਟੇ ਦੀ ਲਿਖਤ

'ਦ ਵੈਦਿਕ ਏਜ' (The Vedic Age) ਅਤੇ ਸ਼੍ਰੀ ਮੁਕੰਦੀ ਲਾਲ ਦੀ ਪੁਸਤਕ (Cow Slaugter: Horns of Dilemma) ਆਦਿ ਵਿੱਚ ਵੀ ਵੇਦਾਂ ਦੇ ਸੂਤਰਾਂ ਦੇ ਹਵਾਲੇ ਦੇ ਕੇ ਸਪਸ਼ਟ ਤੌਰ 'ਤੇ ਦਰਸਾਇਆ ਗਿਆ ਹੈ ਕਿ ਕਿਵੇਂ ਵਿਆਹ ਸਮੇਂ ਲਾੜਾ ਅਤੇ ਲਾੜੀ ਲਾਲ ਬੈਲ ਦੀ ਖੱਲ੍ਹ ਉੱਤੇ ਬੈਠਦੇ ਸਨ ਜੋ ਉਸੇ ਸਮੇਂ ਬਰਾਤੀਆਂ ਨੂੰ ਪਰੋਸਣ ਲਈ ਮਾਰਿਆ ਗਿਆ ਹੁੰਦਾ ਸੀ। ਇਸੇ ਤਰ੍ਹਾਂ ਹੋਰ ਧਾਰਮਿਕ ਸਮਾਜਿਕ ਮੌਕਿਆਂ ਉੱਤੇ ਵੀ ਗਊ ਮਾਸ ਦੀ ਆਮ ਵਰਤੋਂ ਹੁੰਦੀ ਸੀ।

ਅਸਲ ਵਿੱਚ ਗਊ ਹੱਤਿਆ ਨੂੰ ਰੋਕਣਾ ਉਸ ਸਮੇਂ ਦੀਆਂ ਆਰਥਿਕ ਲੋੜਾਂ ਵਿਚੋਂ ਪੈਦਾ ਹੋਇਆ। ਉਸ ਦੌਰ ਵਿੱਚ ਖੇਤੀਬਾੜੀ ਵਿਕਸਿਤ ਹੋ ਚੁੱਕੀ ਸੀ ਖਾਸ ਕਰ ਭਾਰਤ ਵਰਗੇ ਉਪਜਾਊ ਭੂਮੀ ਵਾਲੇ ਦੇਸ਼ ਵਿੱਚ ਤਾਂ ਇਹ ਭੋਜਨ ਪੈਦਾ ਕਰਨ ਦਾ ਬਹੁਤ ਸੌਖਾ ਅਤੇ ਸਫਲ ਢੰਗ ਸੀ। ਖੇਤੀਬਾੜੀ ਦੇ ਉਸ ਦੌਰ ਵਿੱਚ ਗਾਵਾਂ ਨੂੰ ਮਾਰ ਕੇ ਖਾਣ ਨਾਲੋਂ ਉਨ੍ਹਾਂ ਦਾ ਦੁੱਧ ਪੀਣਾ ਅਤੇ ਖੇਤੀ ਵਿੱਚ ਵਰਤੋਂ ਲਈ ਵੱਛੇ ਪ੍ਰਾਪਤ ਕਰਨਾ ਜਿਆਦਾ ਲਾਭਦਾਇਕ ਸੀ। ਇਸ ਆਰਥਿਕ ਲੋੜ ਨੂੰ ਅੱਗੋਂ ਜੈਨ ਅਤੇ ਬੁੱਧ ਧਰਮ ਦੇ ਅਹਿੰਸਾਵਾਦੀ ਪ੍ਰਚਾਰ ਨੇ ਹੋਰ ਹੁਲਾਰਾ ਦਿੱਤਾ। ਲੋਕਾਂ ਵਿੱਚ ਗਊ ਹੱਤਿਆ ਵਿਰੋਧੀ ਭਾਵਨਾਵਾਂ ਮਜਬੂਤ ਹੋ ਗਈਆਂ। ਅਜੋਕੇ ਦੌਰ ਵਿੱਚ ਗਾਵਾਂ ਅਤੇ ਬਲਦਾਂ ਦੀ ਉਪਰੋਕਤ ਮਹੱਤਤਾ ਵੇਲਾ ਵਿਹਾ ਚੁੱਕੀ ਹੈ।

ਬਾਕੀ ਧਰਮਾਂ ਵਿਚੋਂ ਮੁਸਲਿਮ ਅਤੇ ਈਸਾਈ ਧਰਮਾਂ ਦਾ ਤਾਂ ਮੀਟ ਖਾਧੇ ਜਾਣ ਨਾਲ ਕੋਈ ਵਿਰੋਧ ਹੀ ਨਹੀਂ ਹੈ। ਸਿੱਖ ਧਰਮ ਦਾ ਵੀ ਮਨੁੱਖੀ ਭੋਜਨ ਦੀਆਂ ਲੋੜਾਂ ਲਈ ਜਾਨਵਰ ਮਾਰ ਕੇ ਖਾਧੇ ਜਾਣ ਨਾਲ ਕੋਈ ਸਿਧਾਂਤਕ ਵਿਰੋਧ ਨਹੀਂ ਹੈ ਪ੍ਰੰਤੂ ਹਿੰਦੂ ਧਰਮ ਦੇ ਸਭਿਆਚਾਰਕ ਹੇਠ ਗਊ ਮਾਸ ਜਰੂਰ ਨਹੀਂ ਖਾਧਾ ਜਾਂਦਾ। ਸੋ

ਸਮੁੱਚੇ ਤੌਰ ’ਤੇ ਧਾਰਮਿਕ ਭਾਵਨਾਵਾਂ ਦੀ ਆੜ ਵਿੱਚ ਕਿਸੇ ਵੀ ਜਾਨਵਰ ਦਾ ਮਾਸ ਖਾਧੇ ਜਾਣ ਦਾ ਵਿਰੋਧ ਕਰਨਾ ਜਾਇਜ਼ ਨਹੀਂ ਬਣਦਾ।

## (3) ਕੀ ਮੀਟ ਪ੍ਰਾਪਤ ਕਰਨ ਲਈ ਜਾਨਵਰਾਂ ਨੂੰ ਮਾਰਨਾ ਇਨ੍ਹਾਂ ਉੱਤੇ ਜ਼ੁਲਮ ਨਹੀਂ?

ਨਿਸਚੇ ਹੀ ਕਿਸੇ ਵੀ ਕੋਮਲ ਭਾਵੀ ਮਨੁੱਖ ਲਈ ਕਿਸੇ ਜੀਵ ਨੂੰ ਜਾਨ ਤੋਂ ਮਾਰਨਾ ਜਾਂ ਜਾਨ ਤੋਂ ਮਾਰੇ ਜਾਣਾ ਦੇਖਣਾ ਦੁਖਦਾਈ ਹੁੰਦਾ ਹੈ। ਪਰ ਕੀ ਭੁੱਖ ਤ੍ਰੇਹ ਨਾਲ ਤਰਸਦੇ, ਟੁੱਟੀਆਂ ਹੱਡੀਆਂ ਲਈ ਫਿਰਦੇ, ਥਾਂ ਥਾਂ ਤੋਂ ਡਾਂਗਾਂ ਖਾਂਦੇ, ਤਸੀਹੇ ਝਲਦੇ ਦੇਖਣਾ ਜਿਆਦਾ ਦੁਖਦਾਈ ਨਹੀਂ ਹੁੰਦਾ? ਬਹੁਤੀਆਂ ਹਾਲਤਾਂ ਵਿੱਚ ਤਾਂ ਮੌਤ ਉਹਨਾਂ ਲਈ ਨਿੱਤ ਦੇ ਕਸ਼ਟਾਂ ਤੋਂ ਮੁਕਤੀ ਬਣ ਕੇ ਬਹੁੜਦੀ ਹੈ। ਚਾਹੀਦਾ ਤਾਂ ਇਹ ਹੈ ਕਿ ਜਿੰਲੇ ਜਾਨਵਰ ਜਿੰਦਾ ਹੋਣ, ਜਿੰਨਾਂ ਸਮਾਂ ਜਿੰਦਾ ਰਹਿਣ, ਉਨ੍ਹਾਂ ਸਭਨਾਂ ਦੀ ਵਧੀਆ ਦੇਖ ਭਾਲ ਹੋਵੇ ਅਤੇ ਉਹ ਕਸ਼ਟਾਂ, ਤਸੀਹਿਆਂ ਤੋਂ ਰਹਿਤ ਜੀਵਨ ਜਿਉਣ। ਪ੍ਰੰਤੂ ਨਾ ਤਾਂ ਉਨ੍ਹਾਂ ਨੂੰ ਮਰਨ ਦੇਣਾ ਅਤੇ ਨਾ ਚੱਜ ਨਾਲ ਜਿਉਣ ਦੇਣਾ ਕਿਧਰਲੀ ਭਲਾਈ ਹੈ?

ਇਸ ਗੱਲ ਨੂੰ ਯਕੀਨੀ ਬਨਾਉਣਾ ਚਾਹੀਦਾ ਹੈ ਕਿ ਪਸ਼ੂ ਨੂੰ ਮਾਰੇ ਜਾਣ ਵਾਲੇ ਪਲ ਤੀਕ ਉਸ ਨੂੰ ਕੋਈ ਸਰੀਰਕ ਕਸ਼ਟ ਨਾ ਹੋਵੇ। ਸਾਡੇ ਦੇਸ਼ ਵਿੱਚ ਬੁੱਚੜਖਾਨਿਆਂ ਨੂੰ ਲਿਜਾਏ ਜਾਣ ਸਮੇਂ ਪਸ਼ੂਆਂ ਨਾਲ ਬਹੁਤ ਬੇਰਹਿਮੀ ਵਾਲਾ ਸਲੂਕ ਕੀਤਾ ਜਾਂਦਾ ਹੈ। ਟਰੱਕਾਂ ਵਿੱਚ ਨੂੜ ਨੂੜ ਕੇ ਇੱਕ ਦੂਜੇ ਦੇ ਉਪਰ ਸੁੱਟਿਆ ਜਾਂਦਾ ਹੈ ਜਿਸ ਨਾਲ ਬਹੁਤ ਸਾਰਿਆਂ ਦੀਆਂ ਹੱਡੀਆਂ ਟੁੱਟ ਜਾਂਦੀਆਂ ਹਨ, ਦਮ ਘੁੱਟ ਜਾਂਦਾ ਹੈ ਅਤੇ ਭੁੱਖ ਤ੍ਰੇਹ ਨਾਲ ਅਧਮੋਈ ਹਾਲਤ ਵਿੱਚ ਪਹੁੰਚਾਏ ਜਾਂਦੇ ਹਨ।

ਇਹ ਵਾਕਈ ਜ਼ੁਲਮ ਹੈ ਜਿਸ ਨੂੰ ਰੋਕਿਆ ਜਾਣਾ ਚਾਹੀਦਾ ਹੈ। ਪਰ ਇਸ ਦਾ ਹੱਲ ਇਹ ਨਹੀਂ ਇਸ ਦੀ ਆੜ ਵਿੱਚ ਮਾਸਾਹਾਰੀਆਂ ਨੂੰ ਹੀ ਮਾਰਨਾ ਸ਼ੁਰੂ ਕਰ ਦਿੱਤਾ ਜਾਵੇ।

ਜ਼ਿੰਦਗੀ ਤੋਂ ਬਾਅਦ ਮੌਤ ਅਤੇ ਕੁਝ ਜਾਨਵਰਾਂ ਨੂੰ ਦੂਜੇ ਜਾਨਵਰਾਂ ਵੱਲੋਂ ਖਾਧੇ ਜਾਣਾ ਇੱਕ ਕੁਦਰਤੀ ਅਮਲ ਹੈ ਅਤੇ ਮਨੁੱਖ ਵੀ ਇਸ ਚੱਕਰ ਵਿੱਚ ਸ਼ਾਮਲ ਹੈ। ਮਨੁੱਖ ਦਾ ਦੂਜੇ ਜਾਨਵਰਾਂ ਦੇ ਮੁਕਾਬਲੇ ਮਨੁੱਖੀਪਣ ਇਹੀ ਹੈ ਕਿ ਉਹ ਮਰਨ ਮਾਰਨ ਦੇ ਇਸ ਅਮਲ ਨੂੰ ਘੱਟ ਤੋਂ ਘੱਟ ਦੁਖਦਾਈ ਬਣਾਏ। ਵਿਦੇਸ਼ੀ ਮੁਲਕਾਂ ਦੇ ਆਧੁਨਿਕ ਮੀਟ ਪਲਾਂਟਾਂ ਵਿੱਚ ਇਸੇ ਤਰ੍ਹਾਂ ਹੁੰਦਾ ਹੈ ਕਿ ਕੱਟਣ ਤੋਂ ਪਹਿਲਾਂ ਜਾਨਵਰ ਦੇ ਦਿਮਾਗ ਦੇ ਇੱਕ ਵਿਸ਼ੇਸ਼ ਭਾਗ ਵਿੱਚ ਇੰਜੈਕਸ਼ਨ ਲਗਾ ਕੇ ਉਸ ਦਾ ਸਰੀਰ ਸੁੰਨ ਕਰ ਦਿੱਤਾ ਜਾਂਦਾ ਹੈ ਅਤੇ ਪਸ਼ੂਆਂ ਦੀ ਢੋਅ ਢੁਆਈ ਵੀ ਬਹੁਤ ਸੁਧਰੇ ਢੰਗ ਨਾਲ ਹੁੰਦੀ ਹੈ।

## (4) ਮਨੁੱਖ ਕੁਦਰਤੀ ਤੌਰ ’ਤੇ ਮਾਸਾਹਾਰੀ ਹੈ ਜਾਂ ਸ਼ਾਕਾਹਾਰੀ?

ਇਸ ਤੋਂ ਅੱਗੇ ਇੱਕ ਹੋਰ ਸਵਾਲ ਇਹ ਹੈ ਕਿ ਮਨੁੱਖ ਬੁਨਿਆਦੀ ਤੌਰ ’ਤੇ ਮਾਸਾਹਾਰੀ ਹੈ ਜਾਂ ਸ਼ਾਕਾਹਾਰੀ? ਇਸ ਦਾ ਠੀਕ ਠੀਕ ਜਵਾਬ ਇਹ ਹੈ ਕਿ ਮਨੁੱਖ ਨਾ ਸ਼ੁੱਧ ਸ਼ਾਕਾਹਾਰੀ ਹੈ ਅਤੇ ਨਾ ਸ਼ੁੱਧ ਮਾਸਾਹਾਰੀ। ਇਹ ਸਰਵਭੱਖੀ ਪ੍ਰਾਣੀਆਂ ਦੇ ਵਰਗ ਵਿੱਚ ਆਉਂਦਾ ਹੈ ਭਾਵ ਜੋ ਪ੍ਰਾਣੀ ਜੀਵ ਜੰਤੂਆਂ ਅਤੇ ਪੌਦਿਆਂ ਦੋਹਾਂ ਨੂੰ ਆਪਣੇ ਭੋਜਨ ਵਜੋਂ ਵਰਤਦੇ ਹਨ। ਆਦਮੀ ਦੇ ਵਿਕਾਸ ਦੀਆਂ ਵੱਖ ਵੱਖ ਅਵਸਥਾਵਾਂ ਦੌਰਾਨ ਵਾਤਾਵਰਣ ਦੀਆਂ ਹਾਲਤਾਂ ਮੁਤਾਬਿਕ ਇਸ ਦੀ ਖੁਰਾਕ ਵਿੱਚ ਕਦੇ ਮਾਸ ਖਾਣ ਵਾਲਾ ਪੱਖ ਭਾਰੂ ਹੁੰਦਾ ਰਿਹ ਅਤੇ ਕਦੇ ਪੌਦਿਆਂ ਤੋਂ ਖੁਰਾਕ ਪ੍ਰਾਪਤ

ਕਰਨ ਵਾਲਾ। ਜਦ ਤੱਕ ਮਨੁੱਖ ਨੇ ਸੰਦਾਂ ਦੀ ਵਰਤੋਂ ਕਰਨੀ ਨਹੀਂ ਸਿੱਖੀ ਸੀ ਇਹ ਆਪਣੀ ਸਰੀਰਕ ਸ਼ਕਤੀ ਨਾਲ ਵੱਡੇ ਜਾਨਵਰਾਂ ਨੂੰ ਮਾਰ ਸਕਣ ਦੇ ਕਾਬਲ ਨਹੀਂ ਸੀ ਜਿਸ ਕਰਕੇ ਇਸ ਦੀ ਖੁਰਾਕ ਵਿੱਚ ਵੱਡਾ ਭਾਗ ਪੌਦਿਆਂ ਦੇ ਫਲ, ਰਸਦਾਰ ਜੜ੍ਹਾਂ ਅਤੇ ਦਾਣੇ ਆਦਿ ਸਨ ਜਾਂ ਕੁਝ ਛੋਟੇ ਮੋਟੇ ਜੀਵ ਜੰਤੂ। ਪ੍ਰੰਤੂ ਜਦ ਮਨੁੱਖ ਨੇ ਪੱਥਰ ਘੜ ਕੇ ਸੰਦਾਂ ਨੂੰ ਬਨਾਉਣਾ ਅਤੇ ਵਰਤਣਾ ਸਿੱਖ ਲਿਆ ਤਾਂ ਸ਼ਿਕਾਰ ਕਰ ਕੇ ਮਾਸ ਖਾਣਾ ਇਸ ਦੇ ਭੋਜਨ ਦਾ ਮੁੱਖ ਅੰਗ ਬਣ ਗਿਆ। ਫਿਰ ਜਦ ਮਨੁੱਖ ਨੇ ਖੇਤੀਬਾੜੀ ਸ਼ੁਰੂ ਕਰ ਲਈ ਤਾਂ ਮਾਸ ਦੇ ਨਾਲ ਨਾਲ ਦੁੱਧ, ਦਹੀਂ, ਅਨਾਜ, ਫਲ, ਸਬਜੀਆਂ ਆਦਿ ਉਸਦੀ ਖੁਰਾਕ ਦੇ ਸਥਾਈ ਅੰਗ ਬਣ ਗਏ। ਇਸ ਤੋਂ ਬਾਅਦ ਕੁਝ ਇਲਾਕਈ ਵਖਰੇਵੇਂ ਕਾਇਮ ਰਹੇ ਜਿਵੇਂ ਸੰਸਾਰ ਦੇ ਜਿਨ੍ਹਾਂ ਖਿੱਤਿਆਂ ਵਿੱਚ ਜ਼ਮੀਨ ਉਪਜਾਊ ਅਤੇ ਖੇਤੀਬਾੜੀ ਸੌਖੀ ਸੀ, ਉਥੇ ਫਸਲਾਂ ਤੋਂ ਪ੍ਰਾਪਤ ਭੋਜਨ ਦੀ ਵਰਤੋਂ ਵਧੇਰੇ ਰਹੀ (ਜਿਵੇਂ ਭਾਰਤ ਵਿੱਚ) ਅਤੇ ਜਿੱਥੇ ਖੇਤੀਬਾੜੀ ਵਧੀਆਂ ਨਹੀਂ ਹੁੰਦੀ ਸੀਉਥੇ ਸ਼ਿਕਾਰ ਕਰਨ, ਮੱਛੀਆਂ ਫੜਨ ਆਦਿ ਢੰਗਾਂ ਨਾਲ ਖੁਰਾਕ ਵਿੱਚ ਮਾਸ ਦੀ ਵਰਤੋਂ ਵਧੇਰੇ ਹੁੰਦੀ ਰਹੀ (ਜਿਵੇਂ ਯੌਰਪੀ ਮੁਲਕਾਂ ਵਿੱਚ) ਇਸ ਸੰਦਰਭ ਵਿੱਚ ਇੱਕ ਦਿਲਚਸਪ ਤੱਥ ਇਹ ਹੈ ਕਿ ਭਾਰਤ ਦੇ ਵੀ ਸਮੁੰਦਰੀ ਤੱਟ ਨੇੜਲੇ ਇਲਾਕਿਆਂ ਵਿੱਚ ਮੱਛੀ ਨੂੰ 'ਜਲਤੋਰੀ' ਕਹਿ ਕੇ ਸ਼ਾਕਾਹਾਰੀ ਭੋਜਨ ਵਿੱਚ ਹੀ ਸ਼ਾਮਲ ਮੰਨਿਆ ਜਾਂਦਾ ਹੈ।

ਅਕਸਰ ਮੀਟ ਖਾਣ ਵਾਲੇ ਅਤੇ ਮੀਟ ਵਿਰੋਧੀ ਦੋਵੇਂ ਆਪਣੇ ਆਪਣੇ ਪੱਖ ਵਿੱਚ ਇੱਕ-ਪਾਸੜ ਦਲੀਲਾਂ ਦਿੰਦੇ ਹਨ। ਜਿਵੇਂ ਕਿ ਮੀਟ ਖਾਣ ਵਾਲੇ ਕਹਿੰਦੇ ਹਨ ਕਿ ਜੰਤੂ ਪ੍ਰੋਟੀਨ, ਭਾਵ ਜਾਨਵਰਾਂ ਤੋਂ ਪ੍ਰਾਪਤ ਹੋਣ ਵਾਲਾ ਪ੍ਰੋਟੀਨ, ਪੌਦਿਆਂ ਤੋਂ ਪ੍ਰਾਪਤ ਪ੍ਰੋਟੀਨ ਦੇ ਮੁਕਾਬਲੇ ਮਨੁੱਖੀ ਸਿਹਤ ਅਤੇ ਤਾਕਤ ਲਈ ਬਹੁਤ ਵਧੀਆ

ਹੁੰਦਾ ਹੈ। ਜਦ ਕਿ ਮੀਟ ਵਿਰੋਧੀ ਕਹਿਣਗੇ ਕਿ ਮੀਟ ਖਾਣ ਨਾਲ ਸਰੀਰ ਵਿੱਚ ਕੋਲੈਸਟ੍ਰੋਲ ਦੀ ਮਾਤਰਾ ਵਧ ਜਾਂਦੀ ਹੈ, ਜਿਸ ਨਾਲ ਦਿਲ ਦੇ ਰੋਗਾਂ ਵਰਗੀਆਂ ਕਈ ਬਿਮਾਰੀਆਂ ਦਾ ਖਤਰਾ ਵਧ ਜਾਂਦਾ ਹੈ। ਗੱਲਾਂ ਦੋਵੇਂ ਠੀਕ ਹਨ ਪਰ ਇਨ੍ਹਾਂ ਦੇ ਅਰਥ ਆਪਣੇ ਮੁਤਾਬਿਕ ਕੱਢੇ ਜਾਂਦੇ ਹਨ। ਇਹ ਠੀਕ ਹੈ ਕਿ ਜੰਤੂ ਪ੍ਰੋਟੀਨ ਪੌਦਿਆਂ ਤੋਂ ਪ੍ਰਾਪਤ ਪ੍ਰੋਟੀਨ ਦੇ ਮੁਕਾਬਲੇ ਬਹੁਤ ਚੰਗਾ ਹੁੰਦਾ ਹੈ ਪਰ ਇਸ ਦਾ ਅਰਥ ਇਹ ਨਹੀਂ ਕਿ ਸ਼ਾਕਾਹਾਰੀ ਭੋਜਨ ਵਾਲੇ ਆਦਮੀ ਦੀ ਪ੍ਰੋਟੀਨ ਦੀ ਲੋੜ ਪੂਰੀ ਨਹੀਂ ਹੁੰਦੀ। ਇਸੇ ਤਰ੍ਹਾਂ ਖ਼ੂਨ ਵਿੱਚ ਕੋਲੈਸਟ੍ਰੋਲ ਮੀਟ ਖਾਣ ਨਾਲ ਨਹੀਂ ਸਗੋਂ ਜਿਆਦਾ ਮੀਟ ਖਾਣ ਨਾਲ ਵਧਦਾ ਹੈ। ਇਹ ਨਹੀਂ ਕਿ ਹਫਤੇ ਵਿੱਚ ਇੱਕ ਜਾਂ ਦੋ ਦਿਨ ਮੀਟ ਖਾਣ ਨਾਲ ਕੋਲੈਸਟ੍ਰੋਲ ਵਧ ਜਾਵੇਗਾ। ਅਸਲ ਵਿੱਚ ਸਾਡਾ ਭੋਜਨ ਸੰਤੁਲਿਤ ਹੋਣਾ ਚਾਹੀਦਾ ਹੈ। ਜੇ ਅਸੀਂ ਇੱਕ ਪ੍ਰਕਾਰ ਦੇ ਭੋਜਨ ਦੀ ਹੀ ਜਿਆਦਾ ਵਰਤੋਂ ਕਰਾਂਗੇ ਤਾਂ ਉਸ ਭੋਜਨ ਵਾਲੇ ਤੱਤਾਂ ਦੀ ਸਰੀਰ ਵਿੱਚ ਬਹੁਤਾਤ ਹੋ ਜਾਵੇਗੀ ਅਤੇ ਬਾਕੀ ਤੱਤਾਂ ਦੀ ਘਾਟ ਹੋ ਜਾਵੇਗੀ ਜਿਸ ਨਾਲ ਸਰੀਰ ਵਿੱਚ ਕੋਈ ਨਾ ਕੋਈ ਵਿਗਾੜ ਪੈਣਗੇ ਹੀ। ਸੋ ਖ਼ੁਰਾਕ ਮੀਟ, ਅੰਡੇ, ਦੁੱਧ, ਫਲ, ਸਬਜੀਆਂ, ਅਨਾਜ, ਸਲਾਦ ਆਦਿ ਸਭ ਦੀ ਰਲਵੀਂ ਮਿਲਵੀਂ ਹੋਣੀ ਚਾਹੀਦੀ ਹੈ।

## (5) ਕੀ ਮੀਟ ਦੀ ਬਜਾਏ ਅਨਾਜ ਪੈਦਾ ਕਰਨ ਨਾਲ ਵਧੇਰੇ ਲੋਕਾਂ ਨੂੰ ਭੋਜਨ ਨਹੀਂ ਦਿੱਤਾ ਜਾ ਸਕਦਾ?

ਇੱਕ ਪਾਸੜ ਦਲੀਲਾਂ ਦੀ ਇੱਕ ਹੋਰ ਮਿਸਾਲ ਇਹ ਕਹਿਣਾ ਹੈ ਕਿ ਇੱਕ ਜਾਨਵਰ ਪਲ ਕੇ ਵੱਡਾ ਹੋਣ ਤੀਕ ਐਨਾ ਅਨਾਜ ਖਾ ਜਾਂਦਾ ਹੈ ਕਿ ਆਦਮੀ ਉਸ ਜਾਨਵਰ ਦਾ ਮੀਟ ਖਾਣ ਦੀ ਬਜਾਏ ਉਹ ਅਨਾਜ ਖਾਵੇ ਤਾਂ ਬਹੁਤ ਫਾਇਦੇ ਵਿੱਚ ਰਹੇ। ਕਹਿਣ ਦਾ ਭਾਵ ਕਿ ਜਿੰਨਾ ਉਸ ਤੋਂ ਮੀਟ ਪ੍ਰਾਪਤ ਹੁੰਦਾ ਹੈ ਉਸ ਨਾਲੋਂ ਅਨਾਜ

ਉਹ ਕਈ ਗੁਣਾਂ ਜਿਆਦਾ ਖਾ ਜਾਂਦਾ ਹੈ ਜਿਸ ਨਾਲ ਅਨੇਕਾਂ ਸ਼ਾਕਾਹਾਰੀ ਲੋਕਾਂ ਦੀ ਭੋਜਨ ਦੀ ਲੋੜ ਪੂਰੀ ਹੋ ਸਕਦੀ ਸੀ। ਇਹ ਦਲੀਲ ਭਰਮਾਊ ਬਹੁਤ ਹੈ, ਮਨ ਨੂੰ ਬੜੀ ਜਚਦੀ ਹੈ ਪਰ ਜੇ ਜਰਾ ਦਿਮਾਗ ਲਾ ਕੇ ਸੋਚਿਆ ਜਾਵੇ ਤਾਂ ਇਹ ਬਿਲਕੁਲ ਫੋਕੀ ਦਲੀਲ ਹੈ। ਜੇ ਭਲਾ ਲੋਕੀਂ ਮੀਟ ਖਾਣਾ ਛੱਡ ਦੇਣ ਤਾਂ ਕੀ ਇਹ ਜਾਨਵਰ ਅਨਾਜ ਜਾਂ ਹੋਰ ਫਸਲਾਂ ਖਾਣੀਆਂ ਛੱਡ ਦੇਣਗੇ? ਕੀ ਉਹ ਮਨੁੱਖ ਦਾ ਧੰਨਵਾਦ ਕਰਨ ਲਈ ਵਰਤ ਰੱਖ ਲੈਣਗੇ? ਗੱਲ ਤਾਂ ਸਗੋਂ ਉਲਟੀ ਹੋਵੇਗੀ, ਜੇ ਜਾਨਵਰਾਂ ਨੂੰ ਮੀਟ ਪ੍ਰਾਪਤੀ ਲਈ ਨਾ ਮਾਰਿਆ ਜਾਵੇਗਾ ਤਾਂ ਉਨ੍ਹਾਂ ਦੀ ਗਿਣਤੀ ਐਨੀ ਵਧ ਜਾਵੇਗੀ ਕਿ ਜੋ ਫਸਲ ਜਾਂ ਅਨਾਜ ਮਨੁੱਖਾਂ ਦੁਆ ਵਰਤਿਆ ਜਾਂਦਾ ਹੈ ਉਸ ਦਾ ਵੀ ਬਹੁਤਾ ਹਿੱਸਾ ਜਾਨਵਰ ਖਾ ਜਾਣਗੇ। ਸੋ ਮਨੁੱਖ ਇੱਕ ਪਾਸੇ ਮੀਟ ਖਾਣ ਤੋਂ ਵਾਂਝਾ ਰਹੇਗਾ ਦੂਸਰੇ ਪਾਸੇ ਫਸਲਾਂ ਅਤੇ ਅਨਾਜ ਵੀ ਉਸਦੇ ਹਿੱਸੇ ਘੱਟ ਆਉਣਗੇ।

ਸੋ ਤਰਕਸ਼ੀਲ ਨਜ਼ਰੀਏ ਤੋਂ ਦੇਖਿਆ ਜਾਵੇ ਤਾਂ ਮੀਟ ਮਨੁੱਖੀ ਭੋਜਨ ਦਾ ਇੱਕ ਅੰਗ ਹੈ। ਮੀਟ ਖਾਣ ਵਿੱਚ ਕੋਈ ਬੁਰਾਈ ਨਹੀਂ ਸਗੋਂ ਕੁਦਰਤੀ ਸੰਤੁਲਨ ਪੱਖੋਂ ਇੱਕ ਜਰੂਰਤ ਹੈ। ਕੋਈ ਵੀ ਜੀਵ ਪਵਿੱਤਰ ਜਾਂ ਅਪਵਿੱਤਰ ਨਹੀਂ ਹੁੰਦਾ। ਕਿਸੇ ਵੀ ਜੀਵ ਦਾ ਮਾਰਿਆ ਜਾਣਾ ਜਾਂ ਨਾ ਮਾਰਿਆ ਜਾਣਾ ਮਨੁੱਖ ਅਤੇ ਕੁਦਰਤ ਦੋਹਾਂ ਦੀ ਲੋੜ ਵਿਚੋਂ ਉਪਜਦਾ ਹੈ। ਜੀਵਾਂ ਵਿੱਚ ਜਿੰਨੀ ਦੇਰ ਜੀਵਨ ਚਿਣਗ ਹੁੰਦੀ ਹੈ ਓਨੀ ਦੇਰ ਉਨ੍ਹਾਂ ਨੂੰ ਦੁੱਖ-ਸੁੱਖ ਦਾ ਅਨੁਭਵ ਹੁੰਦਾ ਹੈ। ਸੋ ਮਨੁੱਖ ਦਾ ਇਹ ਫਰਜ਼ ਜਰੂਰ ਬਣਦਾ ਹੈ ਕਿ ਉਸ ਦੀ ਦੇਖਭਾਲ ਹੇਠ ਜਿਉਂ ਰਹੇ ਜੀਵਾਂ ਨੂੰ ਬੇਲੋੜੇ ਕਸ਼ਟ ਨਾ ਸਹਾਰਨੇ ਪੈਣ ਅਤੇ ਨਾ ਹੀ ਉਨ੍ਹਾਂ ਉਪਰ ਕੇਵਲ ਆਪਣੇ ਸ਼ੌਂਕ ਪੂਰੇ ਕਰਨ ਲਈ ਹਿੰਸਾ ਕੀਤੀ ਜਾਵੇ। ਇਹ ਫਰਜ਼ ਵੀ ਤਦ ਹੀ ਪੂਰਾ ਕੀਤਾ ਜਾ ਸਕੇਗਾ ਜੇ ਇਨ੍ਹਾਂ ਜੀਵ ਜੰਤੂਆਂ ਦੀ ਗਿਣਤੀ ਇੱਕ ਹੱਦ ਦੇ ਅੰਦਰ ਰਹੇਗੀ।

# ਸੋਸ਼ਲ ਮੀਡੀਆ - ਕਿੰਨੀ ਕੁ ਤਬਦੀਲੀ ਦੇ ਸਮਰੱਥ?

ਪਿਛਲੇ ਕੁਝ ਸਾਲਾਂ ਦੌਰਾਨ ਸੋਸ਼ਲ ਮੀਡੀਏ ਦੀ ਲੋਕਾਂ ਦੀ ਜ਼ਿੰਦਗੀ ਵਿੱਚ ਦਖਲਅੰਦਾਜ਼ੀ ਬਹੁਤ ਤੇਜੀ ਨਾਲ ਵਧੀ ਹੈ। ਪ੍ਰਾਪਤ ਅੰਕੜਿਆਂ ਅਨੁਸਾਰ, ਐਸ ਵਕਤ ਦੁਨੀਆ ਵਿੱਚ ਢਾਈ ਅਰਬ ਲੋਕ ਸੋਸ਼ਲ ਮੀਡੀਏ ਦੇ ਵੱਖ ਵੱਖ ਰੂਪਾਂ - ਜਿਵੇਂ ਫੇਸਬੁੱਕ, ਵਟਸਐਪ, ਟਵਿਟਰ, ਯੂਟਿਊਬ ਆਦਿ - ਦੀ ਵਰਤੋਂ ਕਰ ਰਹੇ ਹਨ। ਪੰਜਾਬ ਵਿੱਚ ਸੋਸ਼ਲ ਮੀਡੀਆ ਦੀ ਵਰਤੋਂ ਬਾਰੇ ਕੁਝ ਅੰਦਾਜ਼ਾ ਇਸ ਤੱਥ ਤੋਂ ਲਗਾਇਆ ਜਾ ਸਕਦਾ ਹੈ ਕਿ ਇਥੋਂ ਦੀ 3 ਕਰੋੜ ਆਬਾਦੀ ਵਿੱਚ 3 ਕਰੋੜ 84 ਲੱਖ ਮੋਬਾਈਲ ਫ਼ੋਨ ਹਨ, ਯਾਨੀ ਇਨਸਾਨਾਂ ਨਾਲੋਂ ਮੋਬਾਈਲ ਫ਼ੋਨਾਂ ਦੀ ਗਿਣਤੀ ਜਿਆਦਾ ਹੈ। ਚਾਹੇ ਸਹੀ ਅੰਕੜੇ ਪ੍ਰਾਪਤ ਨਹੀਂ ਹਨ ਪਰ ਇਨ੍ਹਾਂ ਵਿੱਚੋਂ ਬਹੁਤ ਵੱਡੀ ਗਿਣਤੀ ਵਿੱਚ ਸੋਸ਼ਲ ਮੀਡੀਆ ਦੀ ਵਰਤੋਂ ਕੀਤੀ ਜਾਂਦੀ ਹੈ।

ਵਰਤੋਂਕਾਰਾਂ ਦੀ ਪ੍ਰਤੀਸ਼ਤ ਬਹੁਤ ਜਿਆਦਾ ਹੋਣ ਕਰਕੇ ਇਸ ਦੇ ਪ੍ਰਭਾਵ ਵਿਅਕਤੀਗਤ ਜ਼ਿੰਦਗੀ ਤੱਕ ਸੀਮਿਤ ਨਾ ਰਹਿ ਕੇ ਸਮਾਜਿਕ, ਸਭਿਆਚਾਰਕ ਅਤੇ ਰਾਜਨੀਤਕ ਜ਼ਿੰਦਗੀ ਉੱਤੇ ਵੀ ਬਹੁਤ ਵੱਡੇ ਪੈ ਰਹੇ ਹਨ। ਇਸ ਨੇ ਸਮਾਜਿਕ ਅਤੇ ਰਾਜਨੀਤਕ ਤਬਦੀਲੀ ਦੇ ਹਥਿਆਰ ਵਜੋਂ ਵੱਡੀਆਂ ਸੰਭਾਵਨਾਵਾਂ ਜਤਾਈਆਂ ਹਨ। ਇਸ ਦੀਆਂ ਕੁਝ ਠੋਸ ਮਿਸਾਲਾਂ ਵੀ ਨਜ਼ਰ ਆਈਆਂ ਜਦ ਟਿਊਨੀਸ਼ੀਆ, ਮਿਸਰ ਅਤੇ ਕੁਝ ਹੋਰ ਅਰਬ ਦੇਸ਼ਾਂ ਵਿੱਚ ਉੱਠੇ ਜਨਤਕ ਉਭਾਰਾਂ ਵਿੱਚ ਸੋਸ਼ਲ ਮੀਡੀਏ ਦਾ ਬਹੁਤ ਰੋਲ ਰਿਹਾ। ਇਸੇ ਕਰਕੇ ਕੁਝ ਵਿਚਾਰਕਾਂ ਵੱਲੋਂ ਇਸ ਨੂੰ 'ਆਜਾਦੀ ਦੀ ਤਕਨੀਕ' (Liberation Technology) ਦਾ ਵੀ ਨਾਂ ਦਿੱਤਾ ਗਿਆ। ਇਸ ਦੀ ਅਜਿਹੀ ਸਮਰੱਥਾ ਕੁਝ ਹੋਰ ਦੇਸ਼ਾਂ ਜਿਵੇਂ ਯੂਕਰੇਨ ਆਦਿ ਵਿੱਚ ਸੱਤਾ ਖਿਲਾਫ਼

ਚੱਲੀਆਂ ਲਹਿਰਾਂ ਅਤੇ ਨਵੀਆਂ ਉੱਠੀਆਂ ਪਾਰਟੀਆਂ (ਜਿਵੇਂ ਆਮ ਆਦਮੀ ਪਾਰਟੀ) ਦੀਆਂ ਚੋਣਾਂ ਵਿੱਚ ਸਫਲਤਾਵਾਂ ਦੌਰਾਨ ਵੀ ਦਿਖਾਈ ਦਿੱਤੀ। ਪਰ ਇਸ ਦੇ ਨਾਲ ਹੀ ਇਸ ਦੀਆਂ ਸੀਮਤਾਈਆਂ ਵੀ ਪ੍ਰਗਟ ਹੋਣ ਲੱਗੀਆਂ।

ਮੀਡੀਏ ਦੇ ਪਹਿਲੇ ਰੂਪਾਂ ਨਾਲੋਂ ਸੋਸ਼ਲ ਮੀਡੀਏ ਦਾ ਮੁੱਖ ਅੰਤਰ ਇਹ ਹੈ ਕਿ ਮੀਡੀਏ ਦਾ ਇਹ ਰੂਪ ਪ੍ਰਿੰਟ ਮੀਡੀਆ (ਅਖ਼ਬਾਰ, ਰਸਾਲੇ) ਅਤੇ ਇਲੈਕਟ੍ਰਾਨਿਕ ਮੀਡੀਆ (ਰੇਡੀਓ, ਟੈਲੀਵੀਜ਼ਨ) ਨਾਲੋਂ ਵੱਧ ਜਮਹੂਰੀ ਹੈ। ਜਿੱਥੇ ਪਹਿਲੇ ਮੀਡੀਆ ਵਿੱਚ ਸੂਚਨਾ ਦਾ ਵਹਿਣ ਇਕ ਪਾਸੇ ਤੋਂ ਹੀ ਹੁੰਦਾ ਹੈ, ਉਥੇ ਇਸ ਵਿੱਚ ਸੂਚਨਾ ਅਤੇ ਵਿਚਾਰਾਂ ਦਾ ਆਦਾਨ ਪ੍ਰਦਾਨ ਹੁੰਦਾ ਹੈ। ਕੋਈ ਅਖ਼ਬਾਰ ਚਲਾਉਣ ਲਈ ਕਰੋੜਾਂ ਅਤੇ ਟੀ.ਵੀ. ਚੈਨਲ ਚਲਾਉਣ ਲਈ ਅਰਬਾਂ ਰੁਪਏ ਦੀ ਜਰੂਰਤ ਹੈ ਜਿਸ ਕਰਕੇ ਇਸ ਨੂੰ ਬਹੁਤ ਪੈਸੇ ਵਾਲੇ ਲੋਕ/ਅਦਾਰੇ ਹੀ ਚਲਾ ਸਕਦੇ ਹਨ ਅਤੇ ਉਹੀ ਲੋਕ ਇਸ ਰਾਹੀਂ ਪ੍ਰਚਾਰੇ ਜਾ ਰਹੇ ਵਿਚਾਰਾਂ ਅਤੇ ਦਿੱਤੀ ਜਾ ਰਹੀ ਸੂਚਨਾ ਨੂੰ ਕੰਟਰੋਲ ਕਰਦੇ ਹਨ। ਜਦ ਕਿ ਸੋਸ਼ਲ ਮੀਡੀਆ ਵਰਤਣ ਲਈ ਕੋਈ ਵਿਅਕਤੀ ਪੰਜ ਸੱਤ ਹਜਾਰ ਦਾ ਮੋਬਾਈਲ ਸੈੱਟ ਖਰੀਦ ਕੇ ਅਤੇ ਚਾਰ ਪੰਜ ਸੌ ਰੁਪਏ ਮਹੀਨਾਵਾਰ ਬਿੱਲ ਦਾ ਖਰਚਾ ਕਰ ਕੇ ਆਪਣੇ ਵਿਚਾਰ ਪੇਸ਼ ਕਰ ਸਕਦਾ ਹੈ।

ਇਸ ਤੋਂ ਇਲਾਵਾ ਅਖ਼ਬਾਰ, ਰੇਡੀਓ ਅਤੇ ਟੈਲੀਵੀਜ਼ਨ ਨੂੰ ਸਰਕਾਰਾਂ ਬਹੁਤ ਆਸਾਨੀ ਨਾਲ ਕੰਟਰੋਲ ਕਰ ਲੈਂਦੀਆਂ ਹਨ। ਜੇ ਸਾਡੇ ਵਰਗੇ ਜਮਹੂਰੀ ਕਹੇ ਜਾਂਦੇ ਦੇਸ਼ ਵਿੱਚ ਐਮਰਜੈਂਸੀ ਦੌਰਾਨ ਸਿੱਧੇ ਰੂਪ ਵਿੱਚ ਅਤੇ ਫਿਰ ਮੋਦੀ ਸਰਕਾਰ ਦੁਆਰਾ ਇਨ੍ਹਾਂ ਨੂੰ ਅਸਿੱਧੇ ਰੂਪ ਵਿੱਚ ਕੰਟਰੋਲ ਕਰ ਲੈਣ ਦਾ ਵਰਤਾਰਾ ਅਸੀਂ ਦੇਖ ਚੁੱਕੇ ਹਾਂ ਤਾਂ ਤਾਨਾਸਾਹੀ ਸਰਕਾਰਾਂ ਵਾਲੇ ਦੇਸ਼ਾਂ ਵਿੱਚ ਮੀਡੀਏ ਦੀ ਹਾਲਤ ਦਾ

ਅੰਦਾਜਾ ਸਹਿਜੇ ਲਗਾਇਆ ਜਾ ਸਕਦਾ ਹੈ। ਜੇ ਸਰਕਾਰਾਂ ਅਜਿਹਾ ਨਾ ਵੀ ਕਰਨ ਤਾਂ ਸਰਮਾਏ ਦੀ ਵੱਡੀ ਲੋੜ ਸਦਕਾ ਇਹ ਮੀਡੀਆ ਵੱਡੀਆਂ ਕੰਪਨੀਆਂ ਜਾਂ ਸਰਮਾਏਦਾਰਾਂ ਦੇ ਹਿਤਾਂ ਤੋਂ ਬਾਹਰ ਨਹੀਂ ਜਾ ਸਕਦਾ। ਇਸ ਦੇ ਮੁਕਾਬਲੇ ਸੋਸ਼ਲ ਮੀਡੀਆ ਨੂੰ ਕੰਟਰੋਲ ਕਰਨਾ ਐਨਾ ਸੌਖਾ ਨਹੀਂ ਕਿਉਂਕਿ ਇਸ ਵਿੱਚ ਲੱਖਾਂ ਲੋਕ ਹਿੱਸਾ ਪਾ ਰਹੇ ਹੁੰਦੇ ਹਨ। ਚਾਹੇ ਕੁਝ ਸਰਕਾਰਾਂ ਵੱਲੋਂ ਇੰਟਰਨੈੱਟ ਸੇਵਾਵਾਂ ਬੰਦ ਕਰਕੇ ਜਾਂ ਕੁਝ ਸਾਈਟਸ ਅਤੇ ਆਨ-ਲਾਈਨ ਪਲੇਟਫਾਰਮਾਂ ਨੂੰ ਬਲੌਕ ਕਰ ਕੇ ਇਸ ਨੂੰ ਕੰਟਰੋਲ ਕੀਤਾ ਜਾਂਦਾ ਹੈ ਪਰ ਅਜਿਹਾ ਕਰਨ ਨਾਲ ਉਨ੍ਹਾਂ ਸਰਕਾਰਾਂ ਨੂੰ ਬਦਨਾਮੀ ਅਤੇ ਵੱਡਾ ਵਿਰੋਧ ਝੱਲਣਾ ਪੈਂਦਾ ਹੈ। ਸੋ ਇਸ ਦੀ ਬਜਾਏ ਅਸਿੱਧਾ ਢੰਗ ਅਪਨਾਉਂਦੇ ਹੋਏ, ਸੱਤਾਧਾਰੀ ਧਿਰਾਂ ਵੱਲੋਂ ਪੈਸੇ ਨਾਲ ਪੇਸ਼ੇਵਰ ਲੋਕਾਂ ਨੂੰ ਖਰੀਦ ਕੇ, ਉਨ੍ਹਾਂ ਦੀਆਂ ਟੀਮਾਂ ਬਣਾ ਕੇ ਸੋਸ਼ਲ ਮੀਡੀਆ ਉੱਤੇ ਝੂਠੇ ਪ੍ਰਚਾਰ ਦੀ ਹਨੇਰੀ ਲਿਆਂਦੀ ਜਾਂਦੀ ਹੈ ਜਿਸ ਵਿੱਚ ਆਮ ਲੋਕਾਂ ਦੇ ਵਿਚਾਰ ਰੋਲ ਦਿੱਤੇ ਜਾਂਦੇ ਹਨ। ਸੱਤਾ ਅਤੇ ਸਾਧਨਾਂ ਉੱਤੇ ਕਾਬਜ਼ ਧਿਰਾਂ ਵੱਲੋਂ ਇਹ ਢੰਗ ਤਰੀਕੇ ਵਰਤੇ ਜਾਣ ਦੇ ਬਾਵਜੂਦ ਸੋਸ਼ਲ ਮੀਡੀਆ ਬਹੁਤ ਹੱਦ ਤੀਕ ਲੋਕਾਂ ਦਾ ਮੀਡੀਆ ਬਣ ਕੇ ਉਭਰਿਆ ਹੈ।

ਇਸ ਤੋਂ ਅੱਗੇ ਸਵਾਲ ਪੈਦਾ ਹੁੰਦਾ ਹੈ ਕਿ ਜੇ ਸੋਸ਼ਲ ਮੀਡੀਆ ਐਨਾ ਲਾਭਦਾਇਕ ਹੈ ਤਾਂ ਕੀ ਇਸ ਨਾਲ ਸਮਾਜਿਕ ਜਾਂ ਰਾਜਨੀਤਕ ਖੇਤਰ ਵਿੱਚ ਕੋਈ ਵੱਡੀਆਂ ਤਬਦੀਲੀਆਂ ਵਾਪਰੀਆਂ ਹਨ? ਇਹ ਤਾਂ ਵੇਖਣ ਵਿੱਚ ਆਇਆ ਕਿ ਸੋਸ਼ਲ ਮੀਡੀਏ ਦੀ ਆਮਦ ਬਾਅਦ ਲੋਕ ਲਹਿਰਾਂ ਦੀ ਗਿਣਤੀ ਵਿੱਚ ਵਾਧਾ ਹੋਇਆ ਹੈ। ਲੋਕਾਂ ਦੇ ਉਭਾਰ ਉਥੇ ਵੀ ਉੱਠੇ ਹਨ ਜਿੱਥੇ ਪਹਿਲਾਂ ਤਾਨਾਸਾਹ ਸਰਕਾਰਾਂ ਨੇ ਵਿਰੋਧ ਦੇ ਸਾਰੇ ਰਸਤਿਆਂ ਨੂੰ ਬੰਦ ਕੀਤਾ ਹੋਇਆ ਸੀ। ਪਰ ਇਨ੍ਹਾਂ ਜਨਤਕ ਲਹਿਰਾਂ ਦੇ ਰਾਜਨੀਤਕ ਤਬਦੀਲੀ ਦੇ ਰੂਪ ਵਿੱਚ ਕੋਈ ਠੋਸ ਸਿੱਟੇ ਸਾਹਮਣੇ ਨਹੀਂ ਆਏ। ਇਸ

ਦਾ ਜਵਾਬ ਸਮਝਣ ਲਈ ਇਹ ਜਾਣਨਾ ਜਰੂਰੀ ਹੈ ਕਿ ਕਿਸੇ ਵੀ ਵੱਡੀ ਤਬਦੀਲੀ ਲਈ ਤਿੰਨ ਪੜਾਵਾਂ ਵਿਚੋਂ ਲੰਘਣਾ ਪੈਂਦਾ ਹੈ- ਪਹਿਲਾ ਹੈ ਵਰਤਮਾਨ ਹਾਲਤਾਂ ਬਾਰੇ ਚੇਤਨ ਕਰਨਾ, ਦੂਸਰਾ ਹੈ ਉਨ੍ਹਾਂ ਹਾਲਤਾਂ ਲਈ ਜਿੰਮੇਂਵਾਰ ਪ੍ਰਬੰਧ ਨੂੰ ਤੋੜਨਾ ਅਤੇ ਤੀਸਰਾ ਹੁੰਦਾ ਹੈ ਉਸ ਪੁਰਾਣੇ ਦੀ ਜਗ੍ਹਾ ਨਵਾਂ ਉਸਾਰਨਾ। ਸੋਸ਼ਲ ਮੀਡੀਆ ਪਹਿਲੇ ਪੜਾਅ ਵਿੱਚ ਵਧੀਆ ਰੋਲ ਨਿਭਾਉਂਦਾ ਹੈ; ਯਾਨੀ ਲੋਕਾਂ ਨੂੰ ਚੇਤਨ ਕਰਨ ਵਿੱਚ, ਉਨ੍ਹਾਂ ਨੂੰ ਆਪਣੇ ਵਿਚਾਰਾਂ ਦੇ ਪ੍ਰਗਟਾਅ ਲਈ ਮੌਕਾ ਦੇਣ ਅਤੇ ਦੂਸਰਿਆਂ ਦੇ ਵਿਚਾਰਾਂ ਉਪਰ ਪ੍ਰਤੀਕਰਮ ਕਰਨ ਆਦਿ ਲਈ ਵਧੀਆ ਸਾਧਨ ਬਣਦਾ ਹੈ। ਚਾਹੇ ਇਸ ਸਾਧਨ ਨੂੰ ਵਿਰੋਧੀ ਪੱਖ ਵੱਲੋਂ ਗਲਤ ਧਾਰਨਾਵਾਂ ਫੈਲਾਉਣ ਲਈ ਵੀ ਵਰਤਿਆ ਜਾਂਦਾ ਹੈ ਪਰ ਇਸ ਗੱਲ ਬਾਰੇ ਤਾਂ ਬਹੁਤੇ ਵਿਚਾਰਕ ਸਹਿਮਤ ਹਨ ਕਿ ਸੋਸ਼ਲ ਮੀਡੀਏ ਰਾਹੀਂ ਲੋਕਾਂ ਵਿੱਚ ਚੇਤਨਾ ਪੈਦਾ ਕੀਤਾ ਜਾ ਸਕਦੀ ਹੈ। ਇਸ ਤੋਂ ਅਗਲਾ ਸਵਾਲ ਇਸ ਚੇਤਨਾ ਨੂੰ ਤਬਦੀਲੀ ਲਿਆਉਣ ਵਾਲੀ ਸਰਗਰਮੀ ਵਿੱਚ ਬਦਲਣ ਦਾ ਹੈ।

ਇਸ ਮੁੱਦੇ ’ਤੇ ਸੋਸ਼ਲ ਮੀਡੀਏ ਦੇ ਦੋਵੇਂ ਪੱਖ ਸਾਹਮਣੇ ਆਉਂਦੇ ਹਨ- ਇੱਕ ਪਾਸੇ ਤਾਂ ਇਹ ਸੱਤਾ ਦਾ ਪ੍ਰਤੀਰੋਧ ਜਥੇਬੰਦ ਕਰਨ ਵਿੱਚ ਸਹਾਈ ਹੁੰਦਾ ਹੈ। ਇਹ ਲੋਕਾਂ ਦੀਆਂ ਸਾਝੀਆਂ ਸਰਗਰਮੀਆਂ ਲਈ ਉਨ੍ਹਾਂ ਵਿਚਕਾਰ ਆਪਸੀ ਤਾਲਮੇਲ ਬਣਾਉਂਦਾ ਹੈ ਅਤੇ ਸੱਤਾ ਦੀਆਂ ਚਾਲਾਂ, ਕੁਚਾਲਾਂ ਅਤੇ ਪਾਈਆਂ ਜਾ ਰਹੀਆਂ ਰੁਕਾਵਟਾਂ ਤੋਂ ਸੁਚੇਤ ਕਰਦਾ ਹੈ। ਸਰਗਰਮੀਆਂ ਦੀਆਂ ਫੋਟੋਆਂ ਅਤੇ ਵੀਡੀਓ ਪਾ ਕੇ ਲੋਕਾਂ ਵਿੱਚ ਉਤਸ਼ਾਹ ਭਰਦਾ ਹੈ। ਦੂਜੇ ਪਾਸੇ ਇਹ ਗੱਲ ਵੀ ਸਾਹਮਣੇ ਆ ਰਹੀ ਹੈ ਕਿ ਇਹ ਬਹੁਤ ਸਾਰੇ ਵਿਅਕਤੀਆਂ ਨੂੰ ਕੰਪਿਊਟਰ ਜਾਂ ਮੋਬਾਈਲ ਉੱਤੇ ਪ੍ਰਗਟ ਹੋ ਰਹੇ ਆਭਾਸੀ ਸੰਸਾਰ ਤੱਕ ਹੀ ਸੀਮਿਤ ਕਰ ਦਿੰਦਾ ਹੈ। ਉਨ੍ਹਾਂ ਦੀ ਵਿਰੋਧਤਾ ਜਾਂ

ਹਮਦਰਦੀ ਦੀਆਂ ਭਾਵਨਾਵਾਂ ਦਾ ਇਥੇ ਹੀ ਨਿਕਾਸ ਹੋ ਜਾਂਦਾ ਹੈ। ਉਹ ਅਸਲ ਮੈਦਾਨ ਵਿੱਚ ਕੁੱਦਣ ਦੀ ਥਾਂ 'ਲਾਈਕ' ਬਟਨ ਦਬਾਉਣ, ਕੁਮੈਂਟ ਕਰਨ ਜਾਂ ਅੱਗੇ ਸ਼ੇਅਰ ਕਰਨ ਤੱਕ ਹੀ ਸੀਮਿਤ ਹੋ ਜਾਂਦੇ ਹਨ, ਜਿਨ੍ਹਾਂ ਨੂੰ 'ਫੇਸਬੁੱਕੀ ਭਲਵਾਨ' ਵੀ ਕਿਹਾ ਜਾ ਸਕਦਾ ਹੈ।

ਇਨ੍ਹਾਂ ਸੀਮਤਾਈਆਂ ਦੇ ਬਾਵਜੂਦ ਗਲਤ ਪ੍ਰਬੰਧ ਪ੍ਰਤੀ ਲੋਕਾਂ ਨੂੰ ਚੇਤਨ ਕਰਨ ਅਤੇ ਉਸ ਨੂੰ ਤੋੜਨ ਲਈ ਲਹਿਰਾਂ ਖੜ੍ਹੀਆਂ ਕਰਨ ਵਿੱਚ ਇਸ ਦੀ ਮਹੱਤਤਾ ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ ਅਤੇ ਪਿਛਲੇ ਸਮੇਂ ਦੌਰਾਨ ਸੰਸਾਰ ਦੇ ਵੱਖ ਵੱਖ ਦੇਸ਼ਾਂ ਵਿੱਚ ਇਸ ਦੀਆਂ ਠੋਸ ਉਦਾਹਰਣਾਂ ਵੀ ਮਿਲੀਆਂ ਹਨ। ਪਰ ਸਮਾਜਿਕ ਤਬਦੀਲੀ ਦਾ ਜੋ ਅੰਤਿਮ ਪੜਾਅ ਹੁੰਦਾ ਹੈ ਯਾਨੀ ਨਵਾਂ ਪ੍ਰਬੰਧ ਸਥਾਪਿਤ ਕਰਨਾ, ਉਸ ਵਿੱਚ ਸੋਸ਼ਲ ਮੀਡੀਆ ਕੋਈ ਖਾਸ ਰੋਲ ਅਦਾ ਨਹੀਂ ਕਰ ਸਕਿਆ। ਅਰਬ ਦੇਸ਼ਾਂ ਜਾਂ ਦੁਨੀਆ ਦੇ ਹੋਰ ਭਾਗਾਂ ਉੱਠੀਆਂ ਅਜਿਹੀਆਂ ਲਹਿਰਾਂ, ਜਿਨ੍ਹਾਂ ਦਾ ਸਿਹਰਾ ਸੋਸ਼ਲ ਮੀਡੀਏ ਰਾਹੀਂ ਪੈਦਾ ਹੋਈ ਚੇਤਨਤਾ ਅਤੇ ਲਾਮਬੰਦੀ ਨੂੰ ਦਿੱਤਾ ਜਾਂਦਾ ਹੈ, ਉਹ ਸਥਾਪਿਤ ਪ੍ਰਬੰਧ ਨੂੰ ਝੰਜੋੜਾ ਤਾਂ ਦੇ ਸਕੀਆਂ ਪਰ ਕੋਈ ਨਵਾਂ ਪ੍ਰਬੰਧ ਨਹੀਂ ਉਸਾਰ ਸਕੀਆਂ। ਭਾਰਤ ਵਿੱਚ ਆਮ ਆਦਮੀ ਪਾਰਟੀ ਦੀ ਉਦਾਹਰਣ ਵੀ ਇਸੇ ਦਾਇਰੇ ਵਿੱਚ ਆਉਂਦੀ ਹੈ। ਦੂਸਰੇ ਸ਼ਬਦਾਂ ਵਿੱਚ ਕਿਹਾ ਜਾ ਸਕਦਾ ਹੈ ਕਿ ਸੋਸ਼ਲ ਮੀਡੀਆ ਸਥਾਪਿਤ ਸਿਸਟਮ ਨੂੰ ਤੋੜਨ ਵਿੱਚ ਤਾਂ ਰੋਲ ਨਿਭਾ ਸਕਦਾ ਹੈ, ਨਵਾਂ ਉਸਾਰਨ ਵਿੱਚ ਨਹੀਂ। ਇਸ ਦਾ ਕਾਰਣ ਵੀ ਸਪਸ਼ਟ ਹੈ ਕਿ ਨਵੇਂ ਸਿਸਟਮ ਦੇ ਨੈਣ ਨਕਸ਼ ਘੜ੍ਹਨ ਅਤੇ ਉਸ ਨੂੰ ਸਥਾਪਿਤ ਕਰਨ ਲਈ ਗੰਭੀਰ ਅਧਿਐਨ ਅਤੇ ਲੋਕਾਂ ਵਿੱਚ ਵਿਚਰਣ ਦੀ ਲੋੜ ਪੈਂਦੀ ਹੈ ਜੋ ਸੋਸ਼ਲ ਮੀਡੀਆ ਦੀਆਂ ਸਤਹੀ ਟਿੱਪਣੀਆਂ

ਅਤੇ ਬੰਦ ਕਮਰਿਆਂ ਵਿੱਚ ਬੈਠ ਕੇ ਕੰਪਿਊਟਰ ਜਾਂ ਮੋਬਾਈਲ ਫ਼ੋਨਾਂ ਦੀਆਂ ਸਕਰੀਨਾਂ ਤੋਂ ਹਾਸਲ ਨਹੀਂ ਕੀਤੀ ਜਾ ਸਕਦੀ।

ਉਪਰੋਕਤ ਵਰਣਨ ਤੋਂ ਸਪਸ਼ਟ ਹੁੰਦਾ ਹੈ ਕਿ ਚਾਹੇ ਸਮਾਜਿਕ ਅਤੇ ਰਾਜਸੀ ਤਬਦੀਲੀਆਂ ਦੇ ਖੇਤਰ ਵਿੱਚ ਸੋਸ਼ਲ ਮੀਡੀਆ ਕਾਫ਼ੀ ਸਹਾਈ ਹੁੰਦਾ ਹੈ ਪਰ ਇਸ ਦੀਆਂ ਆਪਣੀਆਂ ਸੀਮਤਾਈਆਂ ਵੀ ਹਨ। ਸਭ ਤੋਂ ਪਹਿਲੀ ਗੱਲ ਤਾਂ ਸੋਸ਼ਲ ਮੀਡੀਆ ਸ਼ਬਦ ਦਾ ਹੀ ਇਹ ਅਰਥ ਹੈ ਕਿ ਇਸ ਨੂੰ ਚਲਾਉਣ ਵਾਲਾ ਸਮਾਜ ਹੈ ਨਾ ਕਿ ਕੁਝ ਲੇਖਕ, ਪੱਤਰਕਾਰ, ਬੁੱਧੀਜੀਵੀ ਜਾਂ ਸਮਾਜਿਕ ਫਿਕਰਮੰਦੀ ਰੱਖਣ ਵਾਲੇ ਚਿੰਤਕ। ਇਸ ਵਿੱਚ ਜੋ ਵਿਚਾਰ, ਸੂਚਨਾਵਾਂ ਪਾਈਆਂ ਜਾਂਦੀਆਂ ਹਨ ਉਹ ਸਮਾਜ ਵਿੱਚ ਚੱਲ ਰਹੇ ਵਿਚਾਰਾਂ ਦਾ ਹੀ ਪਰਤੌਅ ਹੁੰਦੇ ਹਨ। ਜੇ ਸਮਾਜ ਵਿੱਚ ਫਿਰਕਾਪ੍ਰਸਤੀ ਅਤੇ ਕੱਟੜਪੁਣੇ ਦੀ ਹਵਾ ਚੱਲ ਰਹੀ ਹੈ ਤਾਂ ਸੋਸ਼ਲ ਮੀਡੀਆ ਵਿੱਚ ਵੀ ਇਸ ਤਰ੍ਹਾਂ ਦੇ ਵਿਚਾਰ ਵੱਡੀ ਗਿਣਤੀ ਵਿੱਚ ਆਉਣਗੇ ਜੋ ਸਮਾਜ ਵਿੱਚ ਧਾਰਮਿਕ ਵੰਡਾਂ ਨੂੰ ਤਿੱਖਾ ਕਰਨ ਦਾ ਕੰਮ ਕਰਨਗੇ। ਭਾਰਤ ਵਿੱਚ ਅਜਿਹਾ ਕੁਝ ਹੁੰਦਾ ਸਾਫ ਦੇਖਿਆ ਜਾ ਸਕਦਾ ਹੈ।

ਤਕਨੀਕੀ ਤੌਰ ਉੱਤੇ ਚਾਹੇ ਇਹ ਵਿਚਾਰ ਵਟਾਂਦਰੇ ਦਾ ਖੁੱਲ੍ਹਾ ਮੰਚ ਹੈ ਜਿਸ ਤੋਂ ਇਹ ਸੰਭਾਵਨਾ ਨਿਕਲਦੀ ਸੀ ਕਿ ਵੱਖ ਵੱਖ ਤਰ੍ਹਾਂ ਦੇ ਵਿਚਾਰ ਇੱਕ ਮੰਚ ਤੋਂ ਸਾਂਝੇ ਹੋਣ ਨਾਲ ਵਰਤਾਰਿਆਂ ਨੂੰ ਦੂਸਰਿਆਂ ਦੇ ਨਜ਼ਰੀਏ ਤੋਂ ਜਾਣਨ ਦਾ ਮੌਕਾ ਮਿਲੇਗਾ, ਵਿਚਾਰਧਾਰਕ ਕੱਟੜਤਾ ਟੁੱਟੇਗੀ। ਪਰ ਅਮਲ ਵਿੱਚ ਅਜਿਹਾ ਨਹੀਂ ਹੋਇਆ, ਜੇ ਹੋਇਆ ਹੈ ਤਾਂ ਬਹੁਤ ਸੀਮਤ ਮਾਤਰਾ ਵਿੱਚ ਹੋਇਆ ਹੈ। ਵੇਖਿਆ ਗਿਆ ਹੈ ਕਿ ਆਮ ਜੀਵਨ ਵਾਂਗ ਸੋਸ਼ਲ ਮੀਡੀਏ ਉੱਤੇ ਵੀ ਵਿਅਕਤੀ ਆਪਣੇ ਵਰਗੇ ਲੋਕਾਂ ਦਾ ਹੀ ਦਾਇਰਾ ਬਣਾ ਲੈਂਦੇ ਹਨ। ਫੇਸਬੁੱਕ ਉੱਤੇ ਆਪਣੇ ਵਰਗੀ ਸੋਚ ਦੇ

ਲੋਕਾਂ ਨੂੰ ਹੀ ਮਿਤਰਤਾ ਦੀ ਬੇਨਤੀ (Friend request) ਭੇਜੀ ਜਾਂਦੀ ਹੈ ਅਤੇ ਆਪਣੇ ਵਰਗਿਆਂ ਦੀਆਂ ਬੇਨਤੀਆਂ ਹੀ ਅੱਗੋਂ ਪ੍ਰਵਾਨ ਕੀਤੀਆਂ ਜਾਂਦੀਆਂ ਹਨ। ਇਸੇ ਤਰ੍ਹਾਂ ਵਟਸਐਪ ਉੱਤੇ ਵੀ ਇਕੋ ਸੋਚ ਵਾਲੇ ਲੋਕਾਂ ਦੇ ਗਰੁੱਪ ਬਣਦੇ ਹਨ। ਟਵਿਟਰ ਉੱਤੇ ਵੀ ਆਪਣੀ ਪਸੰਦੀ ਦੇ ਲੋਕਾਂ ਨੂੰ ਵੱਧ 'ਫਾਲੋਅ' ਕੀਤਾ ਜਾਂਦਾ ਹੈ। ਇਹ ਗੱਲ ਕੱਟੜਪੁਣੇ ਨੂੰ ਹੋਰ ਬਲ ਬਖਸ਼ਦੀ ਹੈ ਕਿਉਂਕਿ ਆਪਣੇ ਵਰਗੀ ਸੋਚ ਵਾਲੇ ਲੋਕਾਂ ਦੇ ਸਟੇਟਸ, ਕੁਮੈਂਟ ਅਤੇ ਲਾਈਕਾਂ ਦੇਖ ਦੇਖ ਵਿਅਕਤੀ ਨੂੰ ਜਾਪਣ ਲੱਗ ਪੈਂਦਾ ਕਿ ਉਸ ਦੀ ਸੋਚ ਹੀ ਸਹੀ ਹੈ ਅਤੇ ਬਹੁਤੇ ਲੋਕ ਵੀ ਉਸੇ ਵਾਂਗ ਹੀ ਸੋਚਦੇ ਹਨ। ਇਸ ਕਰਕੇ ਸੋਸ਼ਲ ਮੀਡੀਆ ਉੱਤੇ ਵਿਚਾਰਾਂ ਦੇ ਜਿੰਨੇ ਖੁੱਲ੍ਹੇ ਆਦਾਨ ਪ੍ਰਦਾਨ ਦੀ ਸਹੂਲਤ ਅਤੇ ਸੰਭਾਵਨਾ ਪਈ ਹੈ ਉਸ ਦੀ ਸਹੀ ਵਰਤੋਂ ਨਹੀਂ ਹੋ ਰਹੀ। ਸਿਧਾਂਤਕ ਤੌਰ 'ਤੇ ਕਿਹਾ ਜਾਵੇ ਤਾਂ ਸਮਾਜ ਅਤੇ ਸੋਸ਼ਲ ਮੀਡੀਏ ਦਾ ਦੂਹਰਾ ਰਿਸ਼ਤਾ ਹੈ, ਜੇ ਸੋਸ਼ਲ ਮੀਡੀਆ ਸਮਾਜ ਨੂੰ ਪ੍ਰਭਾਵਿਤ ਕਰਦਾ ਹੈ ਤਾਂ ਸਮਾਜ ਵੀ ਮੋੜਵੇਂ ਰੂਪ ਵਿੱਚ ਸੋਸ਼ਲ ਮੀਡੀਏ ਉੱਤੇ ਪਾਏ ਜਾਣ ਵਾਲੇ ਵਿਚਾਰਾਂ ਨੂੰ ਨਿਰਧਾਰਿਤ ਕਰਦਾ ਹੈ। ਇਹ ਤਾਂ ਹੈ ਸੋਸ਼ਲ ਮੀਡੀਏ ਅਤੇ ਸਮਾਜ ਦਾ ਸਹਿਜ ਸਬੰਧ। ਇਸ ਤੋਂ ਇਲਾਵਾ ਇਸ ਰਾਹੀਂ ਜਾਣ ਬੁੱਝ ਕੇ ਵੀ ਅਫ਼ਵਾਹਾਂ, ਗਲਤ ਸੂਚਨਾਵਾਂ ਅਤੇ ਭਰਮਾਊ ਵਿਚਾਰਾਂ ਦਾ ਪਾਸਾਰ ਕੀਤਾ ਜਾਂਦਾ ਹੈ। ਜੇ ਸਥਾਪਤੀ ਨੂੰ ਲਗਦਾ ਹੈ ਕਿ ਸੋਸ਼ਲ ਮੀਡੀਆ ਰਾਹੀਂ ਉਸਦੇ ਖਿਲਾਫ਼ ਲੋਕ ਰਾਏ ਬਣ ਰਹੀ ਹੈ ਤਾਂ ਉਹ ਆਪਣੇ ਪੱਖੀ ਭਾੜੇ ਦੇ ਗਰੁੱਪ ਸਥਾਪਿਤ ਕਰ ਕੇ ਉਲਟ ਪ੍ਰਚਾਰ ਦਾ ਹੜ੍ਹ ਲਿਆ ਦਿੰਦਾ ਹੈ ਜਿਸ ਰਾਹੀਂ ਹਕੀਕਤਾਂ ਨੂੰ ਧੁੰਦਲਾ ਕਰ ਦਿੱਤਾ ਜਾਂਦਾ ਹੈ। ਦੂਜੇ ਹੱਥ ਸੋਸ਼ਲ ਮੀਡੀਆ ਉੱਤੇ ਵਿਰੋਧੀ ਵਿਚਾਰ ਰੱਖਣ ਵਾਲਿਆਂ ਨੂੰ ਕਾਬਜ ਧਿਰ ਵੱਲੋਂ ਡਰਾ ਧਮਕਾ ਕੇ ਜਾਂ ਜਿਸਮਾਨੀ ਹਮਲੇ ਕਰਵਾ ਕੇ ਚੁੱਪ ਕਰਵਾਇਆ ਜਾਂਦਾ ਹੈ। ਏਸ਼ੀਆਈ ਦੇਸ਼ਾਂ ਵਿੱਚੋਂ ਤਾਂ ਇਸ ਦੀਆਂ

ਅਨੇਕਾਂ ਉਦਾਹਰਣਾਂ ਦਿੱਤੀਆਂ ਜਾ ਸਕਦੀਆਂ ਹਨ। ਬੰਗਲਾ ਦੇਸ਼ ਵਿੱਚ 2013 ਤੋਂ ਲੈ ਕੇ ਹੁਣ ਤੀਕ ਸੋਸ਼ਲ ਮੀਡੀਆ ਦੀ ਵਰਤੋਂ ਕਰਨ ਵਾਲੇ ਅਨੇਕਾਂ ਨਾਸਤਿਕ ਅਤੇ ਧਰਮ ਨਿਰਪੱਖ ਲੋਕਾਂ ਦੀ ਹੱਤਿਆ ਕੀਤੀ ਜਾ ਚੁੱਕੀ ਹੈ। ਭਾਰਤ ਵਿੱਚ ਹਾਰੂਨ ਫਰੂਕ ਅਤੇ ਪਾਕਿਸਤਾਨ ਵਿੱਚ ਮਸ਼ਾਲ ਖ਼ਾਨ ਦਾ ਕਤਲ ਇਸ ਦੀਆਂ ਤਾਜਾ ਉਦਾਹਰਣਾਂ ਹਨ।

ਇਸ ਤਰ੍ਹਾਂ ਹੋਰ ਵਿਗਿਆਨਕ ਤਕਨੀਕਾਂ ਵਾਂਗ ਸੋਸ਼ਲ ਮੀਡੀਆ ਦੀ ਵੀ ਵਰਤੋਂ ਅਤੇ ਕੁਵਰਤੋਂ ਦੋਹਵੇਂ ਕੁਝ ਕੀਤਾ ਜਾ ਸਕਦਾ ਹੈ। ਇਹ ਸਮਾਜ ਵਿੱਚ ਬਿਹਤਰ ਚੇਤਨਾ ਲਿਆਉਣ ਲਈ ਵੀ ਵਰਤਿਆ ਜਾ ਸਕਦਾ ਹੈ ਅਤੇ ਲੋਕਾਂ ਵਿੱਚ ਗਲਤ ਧਾਰਨਾਵਾਂ ਪੈਦਾ ਕਰਨ ਲਈ ਵੀ।

# ਸਿਰਜਣਾ ਦਾ ਸੂਰਮਾ - ਨਿਕੋਲਾਈ ਆਸਤ੍ਰੋਵਸਕੀ

*"ਆਦਮੀ ਦੀ ਸਭ ਤੋਂ ਪਿਆਰੀ ਦੌਲਤ ਜ਼ਿੰਦਗੀ ਹੈ। ਮਨੁੱਖ ਨੂੰ ਇਹ ਜ਼ਿੰਦਗੀ ਇੱਕੋ ਵਾਰੀ ਮਿਲਦੀ ਹੈ ਅਤੇ ਉਸ ਨੂੰ ਇਹ ਇਉਂ ਜਿਉਣੀ ਚਾਹੀਦੀ ਹੈ ਕਿ ਉਹਨੂੰ ਅਜਾਈਂ ਗੁਆਏ ਵਰ੍ਹਿਆਂ ਦਾ ਦੁਖਦਾਈ ਅਫ਼ਸੋਸ ਨਾ ਹੋਵੇ, ਆਪਣੇ ਨਿਗੂਣੇ ਭੂਤਕਾਲ ਉਤੇ ਕਦੇ ਸਾੜ ਕੇ ਸਵਾਹ ਕਰਨ ਵਾਲੀ ਸ਼ਰਮਿੰਦਗੀ ਨਾ ਹੋਵੇ। ਇਉਂ ਜੀਵੇ ਕਿ ਮਰਨ ਲੱਗਾ ਆਖ ਸਕੇ ਕਿ ਆਪਣੀ ਸਾਰੀ ਜ਼ਿੰਦਗੀ, ਆਪਣੀ ਸਾਰੀ ਸ਼ਕਤੀ, ਦੁਨੀਆਂ ਵਿੱਚ ਸਭ ਤੋਂ ਉਤਮ ਆਦਰਸ਼-ਮਨੁੱਖਤਾ ਦੀ ਅਜ਼ਾਦੀ ਦੇ ਸੰਗਰਾਮ ਦੇ ਲੇਖੇ ਲਾਈ ਹੈ।"*

ਉਪਰੋਕਤ ਸ਼ਬਦ ਪ੍ਰਸਿੱਧ ਰੂਸੀ ਲੇਖਕ ਨਿਕੋਲਾਈ ਆਸਤ੍ਰੋਵਸਕੀ ਦੇ ਹਨ। ਉਸ ਨੇ ਇਹ ਸ਼ਬਦ ਸਿਰਫ਼ ਦੂਜਿਆਂ ਨੂੰ ਪ੍ਰੇਰਣਾ ਦੇਣ ਲਈ ਹੀ ਨਹੀਂ ਲਿਖੇ ਸਗੋਂ ਉਹ ਖ਼ੁਦ ਵੀ ਆਪਣੀ ਸਾਰੀ ਜ਼ਿੰਦਗੀ ਇਸੇ ਅਨੁਸਾਰ ਜਿਉਂਇਆ।

ਨਿਕੋਲਾਈ ਆਸਤ੍ਰੋਵਸਕੀ ਨੇ ਆਪਣੀ ਸਾਰੀ ਜ਼ਿੰਦਗੀ ਸਮਾਜਵਾਦੀ ਆਦਰਸ਼ਾਂ ਲਈ ਸੰਘਰਸ਼ ਕਰਦਿਆਂ ਲੰਘਾਈ। ਇਸ ਅਮਲ ਵਿੱਚ ਨਿਕੋਲਾਈ ਇਕੱਲਾ ਨਹੀਂ ਸੀ, ਉਸ ਵਰਗੇ ਹਜ਼ਾਰਾਂ ਹੋਰ ਨੌਜਵਾਨਾਂ ਨੇ ਵੀ ਆਪਣੀਆਂ ਜ਼ਿੰਦਗੀਆਂ ਏਸ ਆਦਰਸ਼ ਦੇ ਲੇਖੇ ਲਾਈਆਂ। ਪ੍ਰੰਤੂ ਜੋ ਕੁਝ ਨਿਕੋਲਾਈ ਆਸਤ੍ਰੋਵਸਕੀ ਨੂੰ ਵਿਸ਼ੇਸ਼ ਤੌਰ 'ਤੇ ਵਰਨਣਯੋਗ ਬਣਾਉਂਦਾ ਹੈ ਉਹ ਹੈ ਉਸ ਦਾ ਸਰੀਰਕ ਤੌਰ ਤੇ ਪੂਰੀ ਤਰ੍ਹਾਂ ਨਕਾਰਾ ਹੋ ਜਾਣ ਬਾਅਦ ਅਤੇ ਦੋਹਵਾਂ ਅੱਖਾਂ ਤੋਂ ਅੰਨ੍ਹਾ ਹੋ ਜਾਣ ਦੇ ਬਾਅਦ ਵੀ ਆਪਣੀ ਜ਼ਿੰਦਗੀ ਨੂੰ ਸਾਰਥਿਕ ਅਤੇ ਸਮਾਜ ਲਈ

ਲਾਹੇਵੰਦੀ ਬਣਾਈ ਰੱਖਣ ਲਈ ਉਸ ਦਾ ਦ੍ਰਿੜ ਨਿਸ਼ਚਾ, ਉਸ ਦੀਆਂ ਘਾਲਣਾਵਾਂ ਅਤੇ ਉਸਦਾ ਹੌਂਸਲਾ।

ਆਸਤ੍ਰੋਵਸਕੀ ਦਾ ਜਨਮ 1904 ਵਿੱਚ ਇੱਕ ਮਜ਼ਦੂਰ ਪਰਿਵਾਰ ਵਿੱਚ ਹੋਇਆ। ਧਰਮ ਬਾਰੇ ਕੁਝ ਸਵਾਲ ਪੁੱਛਣ ਕਾਰਨ ਚਾਹੇ ਉਸ ਨੂੰ ਸਕੂਲ ਵਿੱਚੋਂ ਕੱਢ ਦਿੱਤਾ ਗਿਆ ਪਰ ਉਸ ਨੂੰ ਸਾਹਿਤ, ਖਾਸ ਕਰ ਬਹਾਦਰ ਸ਼ਖਸੀਅਤਾਂ ਬਾਰੇ ਪੜ੍ਹਦੇ ਰਹਿਣ ਦਾ ਬੇਹੱਦ ਸ਼ੌਕ ਸੀ। ਪੰਦਰਾਂ ਵਰ੍ਹਿਆਂ ਦੀ ਉਮਰ ਵਿੱਚ ਹੀ ਉਹ ਲਾਲ ਫੌਜ ਵਿੱਚ ਭਰਤੀ ਹੋ ਕੇ ਬਹੁਤ ਬਹਾਦਰੀ ਨਾਲ ਲੜਿਆ। ਇਨ੍ਹਾਂ ਲੜਾਈਆਂ ਵਿੱਚੋਂ ਇੱਕ ਵਿੱਚ ਉਹ ਬਹੁਤ ਸਖਤ ਜ਼ਖਮੀ ਹੋ ਗਿਆ ਅਤੇ ਉਸ ਦੀ ਸੱਜੀ ਅੱਖ ਦੀ ਨਜ਼ਰ ਚਲੀ ਗਈ।ਇਸ ਤੋਂ ਬਾਅਦ ਜਦ ਨਵੀਂ ਸੋਵੀਅਤ ਹਕੂਮਤ ਬਹੁਤ ਔਖੇ ਸਮਿਆਂ ਵਿੱਚੋਂ ਲੰਘ ਰਹੀ ਸੀ ਤਾਂ ਸ਼ਹਿਰ ਵਿੱਚ ਬਾਲਣ ਦੀ ਤੰਗੀ ਨੂੰ ਦੂਰ ਕਰਨ ਲਈ ਉਸ ਦੀ ਅਗਵਾਈ ਵਿੱਚ ਨੌਜਵਾਨਾਂ ਦੀ ਇੱਕ ਟੋਲੀ ਨੇ ਬਹੁਤ ਮੁਸ਼ਕਿਲ ਹਾਲਤਾਂ ਵਿੱਚ ਇੱਕ ਰੇਲ ਪਟੜੀ ਉਸਾਰੀ ਜਿਸ ਲਈ ਉਸ ਨੂੰ ਆਪਣੀ ਸਿਹਤ ਦੀ ਆਹੂਤੀ ਦੇਣੀ ਪਈ। ਇਸ ਤੋਂ ਅਗਲੇ ਸਾਲ ਫਿਰ ਉਸ ਨੇ ਆਪਣੀ ਸਿਹਤ ਦੀ ਪਰਵਾਹ ਨਾ ਕਰਦਿਆਂ ਦਰਿਆ ਦੇ ਬਰਫ਼ਾਨੀ ਪਾਣੀਆਂ ਤੋਂ ਵੱਢੇ ਹੋਏ ਦਰਖਤਾਂ ਨੂੰ ਬਚਾਉਣ ਲਈ ਜਾਨ ਹੂਲਵਾਂ ਕੰਮ ਕੀਤਾ। ਰੂਸ ਵਰਗੇ ਠੰਢੇ ਮੁਲਕਾਂ ਵਿੱਚ ਸਰਦੀ ਦੀ ਰੁੱਤ ਦੌਰਾਨ ਬਾਲਣ ਜਿਉਂਦੇ ਰਹਿਣ ਦੀ ਮਹੱਤਵਪੂਰਨ ਜਰੂਰਤ ਹੁੰਦਾ ਹੈ ਸੋ ਲੋਕਾਂ ਦੀ ਇਸ ਲੋੜ ਨੂੰ ਪੂਰਾ ਕਰਨ ਖਾਤਰ ਉਹ ਆਪਣੀ ਸਿਹਤ ਨੂੰ ਭੁੱਲ ਕੇ ਸਖਤ ਸਰੀਰਕ ਅਤੇ ਜਥੇਬੰਦਕ ਕੰਮ ਕਰਦਾ ਰਿਹਾ।

ਲੜਾਈ ਵਿੱਚ ਲੱਗੇ ਜ਼ਖਮਾਂ, ਸਿਰੇ ਦੀ ਸਖਤ ਮਿਹਨਤ, ਟਾਈਫ਼ਸ ਬੁਖਾਰ ਅਤੇ ਗਠੀਏ ਦੀ ਬਿਮਾਰੀ ਨੇ ਇਸ ਸਿਰੜੀ ਸੰਗਰਾਮੀਏ ਨੂੰ ਸਰੀਰਕ ਤੌਰ

ਤੇ ਢਾਹ ਲਿਆ। 1926 ਵਿੱਚ ਜਦੋਂ ਉਹ 22 ਸਾਲ ਦੀ ਭਰ ਜਵਾਨੀ ਦੀ ਉਮਰ ਵਿੱਚ ਸੀ ਤਾਂ ਇਹ ਸਪਸ਼ਟ ਹੋ ਗਿਆ ਕਿ ਉਸ ਨੂੰ ਅਗਲੀ ਸਾਰੀ ਉਮਰ ਬਿਸਤਰੇ ਵਿੱਚ ਬਿਤਾਣੀ ਪਵੇਗੀ, ਇਸ ਤੋਂ ਤਿੰਨ ਸਾਲ ਬਾਅਦ ਉਸ ਦੀਆਂ ਦੋਹਵਾਂ ਅੱਖਾਂ ਦੀ ਨਜ਼ਰ ਚਲੀ ਗਈ ਅਤੇ 1930 ਵਿੱਚ ਉਸ ਦੇ ਹੱਥਾਂ ਅਤੇ ਕੂਹਣੀਆਂ ਤੋਂ ਸਿਵਾ ਸਾਰੇ ਜੋੜ ਕੰਮ ਕਰਨੋਂ ਹਟ ਗਏ।

ਇਹ ਤਾਂ ਹੈ ਉਸ ਦੇ ਜੀਵਨ ਉਤੇ ਸੰਖੇਪ ਬਾਹਰੀ ਝਾਤ ਪਰ ਇਸ ਤੋਂ ਬਾਅਦ ਹੀ ਉਸ ਦੀ ਜ਼ਿੰਦਗੀ ਦਾ ਉਹ ਮਹੱਤਵਪੂਰਨ ਹਿੱਸਾ ਸ਼ੁਰੂ ਹੁੰਦਾ ਹੈ ਜਦੋਂ ਉਸ ਦੀ ਅੰਦਰੂਨੀ ਤਾਕਤ ਨੇ ਬਾਹਰੀ ਨਿਰਬਲਤਾ ਉੱਤੇ ਕਾਬੂ ਪਾਇਆ, ਉਸ ਦੀ ਮਾਨਸਿਕ ਤਕੜਾਈ ਅਤੇ ਸਰੀਰਕ ਕਮਜ਼ੋਰੀ ਦੇ ਭੇੜ ਵਿੱਚੋਂ ਜ਼ਿੰਦਗੀ ਦੇ ਨਵੇਂ ਅਰਥ ਨਿਕਲੇ। ਆਪਣੀ ਜ਼ਿੰਦਗੀ ਦੇ ਆਖਰੀ ਛੇ ਵਰ੍ਹਿਆਂ ਵਿੱਚ ਉਸ ਨੇ ਜੋ ਕੰਮ ਕੀਤਾ ਅਤੇ ਇੱਕ ਸੂਰਮੇ ਦੀ ਮਾਨਸਿਕਤਾ ਨੂੰ ਜਿਸ ਤਰ੍ਹਾਂ ਪੇਸ਼ ਕੀਤਾ ਉਹ ਸਾਡੇ ਲਈ ਪ੍ਰੇਰਨਾ ਦਾ ਇੱਕ ਅਦੁੱਤੀ ਸੋਮਾ ਬਣਦਾ ਹੈ।

ਸਰੀਰਕ ਤੌਰ ਤੇ ਉਪਰੋਕਤ ਹਾਲਤ ਵਿੱਚ ਪਹੁੰਚਣ ਤੋਂ ਬਾਅਦ ਜਦ ਸਿਹਤਯਾਬ ਹੋਣ ਦੀਆਂ ਸਭ ਉਮੀਦਾਂ ਮੁੱਕ ਗਈਆਂ ਤਾਂ ਆਸਤ੍ਰੋਵਸਕੀ ਨੇ ਇੱਕ ਵਿਉਂਤ ਸੋਚੀ ਜਿਹੜੀ ਉਸ ਦੀ ਜ਼ਿੰਦਗੀ ਨੂੰ ਅਰਥ ਭਰਪੂਰ ਬਣਾ ਸਕਦੀ ਸੀ ਅਤੇ ਉਸ ਦੇ ਜਿਉਣ ਨੂੰ ਸਕਾਰਥ ਕਰ ਸਕਦੀ ਸੀ। ਉਸ ਨੇ ਸੰਗਰਾਮੀਆਂ ਦੀਆਂ ਸਫ਼ਾਂ ਵਿੱਚ ਇੱਕ ਨਵੇਂ ਹਥਿਆਰ ਨਾਲ ਲੈਸ ਹੋ ਕੇ ਪਰਤਣ ਦਾ ਇਰਾਦਾ ਬਣਾਇਆ। ਇਹ ਹਥਿਆਰ ਸੀ ਉਸ ਦੀ ਲੇਖਣੀ। ਉਸ ਦੇ ਦਿਲ ਵਿੱਚ ਆਇਆ ਕਿ ਉਹ ਨਵੀਆਂ ਪੀੜ੍ਹੀਆਂ ਨੂੰ ਕਮਿਊਨਿਜ਼ਮ ਦੇ ਆਦਰਸ਼ ਲਈ ਚੰਗੀ ਤਰ੍ਹਾਂ ਤਿਆਰ ਕਰਨ ਵਿੱਚ ਆਪਣੀ ਪਾਰਟੀ ਦੀ ਮਦਦ ਕਰਨ ਲਈ ਇਨਕਲਾਬੀ ਲਹਿਰ ਦੇ ਮਹਾਨ

ਬੀਤੇ ਉਤੇ ਇੱਕ ਕਿਤਾਬ ਲਿਖੇ। ਇਸ ਦੀ ਤਿਆਰੀ ਲਈ ਉਸ ਨੇ ਰੂਸ ਦੇ ਮਹਾਨ ਲੇਖਕਾਂ ਦੀਆਂ ਲੇਖਣੀਆਂ ਨੂੰ ਘੋਖਣਾ ਸ਼ੁਰੂ ਕੀਤਾ। ਪਹਿਲਾਂ ਉਹ ਖ਼ੁਦ ਪੜ੍ਹਦਾ ਰਿਹਾ ਪਰ ਅੱਖਾਂ ਜਾਣ ਤੋਂ ਬਾਅਦ ਉਹ ਆਪਣੇ ਦੋਸਤਾਂ ਤੋਂ ਇਨ੍ਹਾਂ ਲੇਖਕਾਂ ਦੀਆਂ ਕਿਰਤਾਂ ਸੁਣਦਾ ਅਤੇ ਆਪਣੇ ਮਨ ਵਿੱਚ ਵਸਾਉਂਦਾ ਰਿਹਾ।

ਨਵੰਬਰ 1930 ਵਿੱਚ ਉਸ ਨੇ ਆਪਣਾ ਮਹਾਨ ਨਾਵਲ 'ਸੂਰਮੇ ਦੀ ਸਿਰਜਣਾ' ਲਿਖਣਾ ਸ਼ੁਰੂ ਕੀਤਾ। ਇਸ ਨਾਵਲ ਦਾ ਹੀਰੋ ਪਵੇਲ ਕਰਚਾਗਿਨ ਇੱਕ ਮਿਸਾਲੀ ਪਾਤਰ ਹੈ ਜੋ ਸਮਾਜਵਾਦੀ ਆਦਰਸ਼ਾਂ ਖਾਤਰ ਔਖੀਆਂ ਤੋਂ ਔਖੀਆਂ ਹਾਲਤਾਂ ਵਿੱਚ ਬਹਾਦਰੀ ਨਾਲ ਜਦੋ-ਜਹਿਦ ਕਰਦਾ ਹੈ ਅਤੇ ਇਨਕਲਾਬ ਨੂੰ, ਪਾਰਟੀ ਨੂੰ, ਆਪਣੇ ਲੋਕਾਂ ਨੂੰ, ਆਪਣੇ ਜਾਤੀ ਸੁਖ ਆਰਾਮ ਤੋਂ ਬਹੁਤ ਉਚਾ ਰਖਦਾ ਹੈ। ਇਹ ਸਾਨੂੰ ਸਿਖਾਉਂਦਾ ਹੈ ਕਿ ਕਿਵੇਂ ਜਿਉਣਾ ਚਾਹੀਦਾ ਹੈ, ਕਿਵੇਂ ਜਦੋ-ਜਹਿਦ ਅਤੇ ਨਵੀਂ ਦੁਨੀਆਂ ਦੀ ਉਸਾਰੀ ਕਰਨੀ ਚਾਹੀਦੀ ਹੈ।ਇਹ ਦਸਦਾ ਹੈ ਕਿ ਮਨੁੱਖ ਅਤੇ ਮਨੁੱਖ ਵਿਚਕਾਰ ਕਿਹੋ ਜਿਹੇ ਰਿਸ਼ਤੇ ਹੋਣੇ ਚਾਹੀਦੇ ਹਨ। ਅੱਜ ਦੇ ਜਾਤੀ ਗਰਜਾਂ ਦੇ ਮਾਰੇ ਸਮਾਜਿਕ ਆਲੇ-ਦੁਆਲੇ ਵਿੱਚ ਵਿਚਰਦੇ ਆਮ ਪਾਠਕ ਨੂੰ ਇਸ ਨਾਵਲ ਦਾ ਹੀਰੋ ਲੋੜੋਂ ਵੱਧ ਆਦਰਸ਼ਕ ਜੀਵਨ ਜਿਉਂਦਾ ਲੱਗ ਸਕਦਾ ਹੈ ਪ੍ਰੰਤੂ ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਇਹ ਆਦਰਸ਼ਕ ਜੀਵਨ ਵਾਲਾ ਨਾਇਕ ਨਿਰਾ ਕਲਪਨਾ ਨਾਲ ਹੀ ਨਹੀਂ ਘੜ੍ਹਿਆ ਗਿਆ ਸਗੋਂ ਇੱਕ ਸੱਚੀ ਮੁੱਚੀਂ ਦੀ ਜ਼ਿੰਦਗੀ ਉਤੇ ਆਧਾਰਿਤ ਹੈ ਅਤੇ ਅਜਿਹੇ ਸੰਪੂਰਨ ਆਦਰਸ਼ਕ ਜੀਵਨ ਜਿਉਣ ਵਾਲੇ ਵਿਅਕਤੀ ਹੀ ਸਾਹਿਤ ਵਿੱਚ ਨਾਇਕ ਬਣਨ ਦਾ ਹੱਕ ਰਖਦੇ ਹਨ।

ਅਸਲ ਵਿੱਚ ਇਸ ਦਾ ਹੀਰੋ ਪਾਵੇਲ ਬਹੁਤ ਹੱਦ ਤੀਕ ਆਸਤ੍ਰੋਵਸਕੀ ਖ਼ੁਦ ਹੀ ਹੈ। ਨਾਵਲ ਵਿੱਚ ਬਹੁਤ ਕੁਝ ਆਸਤ੍ਰੋਵਸਕੀ ਦੀ ਆਪਣੀ ਜ਼ਿੰਦਗੀ ਵਿੱਚ

ਵਾਪਰੀਆਂ ਘਟਨਾਵਾਂ ਦੇ ਆਧਾਰ ਉਤੇ ਹੈ। ਆਸਤ੍ਰੋਵਸਕੀ ਵਰਗਾ ਇੱਕ ਸੂਰਮਾ ਹੀ ਪਾਵੇਲ ਕਰਚਾਗਿਨ ਵਰਗੇ ਸੂਰਮੇ ਪਾਤਰ ਦੀ ਸਿਰਜਣਾ ਕਰ ਸਕਦਾ ਸੀ। ਫਿਰ ਵੀ ਆਸਤ੍ਰੋਵਸਕੀ ਇਸ ਨੂੰ ਆਪਣੀ ਜੀਵਨੀ ਸਮਝੇ ਜਾਣ ਦੇ ਵਿਰੁੱਧ ਸੀ ਅਤੇ ਇਸ ਨੂੰ ਇੱਕ ਨਾਵਲ ਵਜੋਂ ਹੀ ਜਾਣਿਆ ਜਾਣਾ ਚਾਹੁੰਦਾ ਸੀ।

ਇੱਕ ਵਿਅਕਤੀ ਭਰ ਜਵਾਨੀ ਦੀ ਉਮਰ ਵਿੱਚ, ਬਿਸਤਰੇ 'ਤੇ ਕਦੇ ਵੀ ਠੀਕ ਨਾ ਹੋਣ ਵਾਲੀ ਹਾਲਤ ਵਿੱਚ ਪਿਆ ਹੈ, ਸਾਰੇ ਸਰੀਰ ਵਿੱਚ ਪੀੜਾਂ ਹਨ, ਬਹੁਤੇ ਜੋੜ ਹਿਲਦੇ ਨਹੀਂ, ਦੋਹਵਾਂ ਅੱਖਾਂ ਦੀ ਨਜ਼ਰ ਨਹੀਂ, ਕਲਪਨਾ ਕਰੋ ਉਸ ਦੀ ਮਾਨਸਿਕ ਹਾਲਤ ਕੀ ਹੋਵੇਗੀ? ਤੁਸੀਂ ਕਹੋਗੇ ਅਤਿ ਨਿਰਾਸ਼ਾਵਾਦੀ। ਪਰ ਉਹ ਸੂਰਮਾ ਹੀ ਕਾਹਦਾ ਹੋਇਆ ਜੋ ਪ੍ਰਤੀਕੂਲ ਕਠਿਨ ਹਾਲਤਾਂ ਨੂੰ ਵੇਖ ਕੇ ਦਿਲ ਛੱਡ ਜਾਵੇ, ਢੇਰੀ ਢਾਹ ਕੇ ਬੈਠ ਜਾਵੇ। ਆਸਤ੍ਰੋਵਸਕੀ ਇੱਕ ਸੱਚੀ ਮੁੱਚੀਂ ਦਾ ਸੂਰਮਾ ਸੀ ਇਸੇ ਕਰਕੇ ਉਸ ਨੇ ਇੱਕ ਰਸਾਲੇ ਦੀ ਸੰਪਾਦਕ ਅੰਨਾ ਕਰਾਵਾਯੇਵਾ ਨੂੰ ਲਿਖਿਆ -

"ਤੁਹਾਨੂੰ ਸੱਚ ਦੱਸਾਂ, ਹਾਲੇ ਵੀ ਮੈ ਉਨ੍ਹਾਂ ਵਿੱਚੋਂ ਬਹੁਤ ਸਾਰਿਆਂ ਨਾਲੋਂ, ਜਿਹੜੇ ਮੈਨੂੰ ਮਿਲਣ ਆਉਂਦੇ ਹਨ, ਕਿਤੇ ਵੱਧ ਖੁਸ਼ੀ ਦਾ ਜੀਵਨ ਜਿਉਂ ਰਿਹਾ ਹਾਂ। ਉਨ੍ਹਾਂ ਦੇ ਸਰੀਰ ਨਰੋਏ ਹਨ, ਪਰ ਉਨ੍ਹਾਂ ਦੀ ਹੋਂਦ ਰੁੱਖੀ ਅਤੇ ਬੇਰੰਗ ਹੈ। ਉਹ ਦੋਹਵਾਂ ਅੱਖਾਂ ਨਾਲ ਵੇਖ ਸਕਦੇ ਹਨ, ਪਰ ਮੈ ਸਮਝਦਾ ਹਾਂ ਕਿ ਉਨ੍ਹਾਂ ਦੀ ਤੱਕਣੀ ਖੋਖਲੀ ਅਤੇ ਅਲਗਰਜ਼ ਹੈ। ਉਹ ਸ਼ਾਇਦ ਮੇਰੇ ਉਤੇ ਤਰਸ ਖਾਂਦੇ ਅਤੇ ਸੋਚਦੇ ਹਨ 'ਰੱਬ ਮੈਨੂੰ ਇਹਦੇ ਵਰਗੀ ਹਾਲਤ ਵਿੱਚ ਪੈਣੋਂ ਬਚਾਵੇ।' ਪਰ ਮੈਨੂੰ ਉਹ ਅਜਿਹੇ ਤੁੱਛ ਜੀਵ ਪ੍ਰਤੀਤ ਹੁੰਦੇ ਹਨ ਕਿ ਮੈਂ ਕਸਮ ਖਾ ਕੇ ਆਖਦਾ ਹਾਂ ਕਿ ਮੈਂ ਉਨ੍ਹਾਂ ਨਾਲ ਥਾਂ ਬਦਲਣ ਲਈ ਕਦੇ ਸਹਿਮਤ ਨਹੀਂ ਹੋਵਾਂਗਾ।"

ਆਸਤ੍ਰੋਵਸਕੀ ਨੇ ਇਸ ਪਹਿਲੇ ਨਾਵਲ ਤੋਂ ਜਲਦ ਪਿੱਛੋਂ ਆਪਣਾ ਦੂਜਾ ਨਾਵਲ 'ਤੂਫ਼ਾਨਾਂ ਦੇ ਜਾਏ' ਲਿਖਣਾ ਸ਼ੁਰੂ ਕੀਤਾ ਪ੍ਰੰਤੂ ਉਸ ਦੀ ਮੌਤ ਨੇ ਇਸ ਨੂੰ ਮੁਕੰਮਲ ਨਾ ਕਰਨ ਦਿੱਤਾ। 22 ਦਸੰਬਰ, 1936 ਨੂੰ ਜਦ ਇਸ ਨਾਵਲ ਦਾ ਪਹਿਲਾ ਹਿੱਸਾ ਪ੍ਰਕਾਸ਼ਿਤ ਹੋਇਆ, ਉਸੇ ਦਿਨ ਆਸਤ੍ਰੋਵਸਕੀ ਸਦਾ ਲਈ ਅਲਵਿਦਾ ਕਹਿ ਗਿਆ।

ਜੇ ਆਸਤ੍ਰੋਵਸਕੀ ਕਝ ਸਮਾਂ ਹੋਰ ਜਿਉਂਦਾ ਰਹਿੰਦਾ ਤਾਂ ਲਾਜ਼ਮੀ ਹੀ ਉਸ ਨੇ ਸੰਸਾਰ ਸਾਹਿਤ ਵਿੱਚ ਵੱਡਮੁੱਲਾ ਹਿੱਸਾ ਪਾਉਣਾ ਸੀ। ਪ੍ਰੰਤੂ ਅਗੇਤੀ ਮੌਤ ਦੇ ਕਾਰਨ ਉਸ ਦੀ ਮੁੱਖ ਰਚਨਾ ਇਹੀ ਇੱਕ ਨਾਵਲ ਹੈ ਅਤੇ ਇਸੇ ਇੱਕੋ ਨਾਵਲ ਨੇ ਉਸ ਨੂੰ ਅਮਰ ਕਰ ਦਿੱਤਾ।

ਖੁਸ਼ੀ ਦੀ ਗੱਲ ਹੈ ਕਿ ਪੰਜਾਬੀ ਵਿੱਚ ਇਸ ਨਾਵਲ ਦਾ ਦੋ ਵਾਰ ਅਨੁਵਾਦ ਹੋ ਚੁੱਕਾ ਹੈ। ਪਹਿਲੀ ਵਾਰ 1959 ਵਿੱਚ ਇਸ ਦਾ ਅਨੁਵਾਦ ਪ੍ਰੀਤਲੜੀ ਪ੍ਰੈਸ, ਪ੍ਰੀਤ ਨਗਰ ਵੱਲੋਂ ਛਾਪਿਆ ਗਿਆ। ਇਹ ਅਨੁਵਾਦ 'ਸੂਰਮੇ ਦੀ ਸਿਰਜਣਾ' ਨਾਮ ਹੇਠ ਦਰਸ਼ਨ ਸਿੰਘ ਅਤੇ ਸੁਖਬੀਰ ਸਿੰਘ ਨੇ ਕੀਤਾ ਸੀ। ਫਿਰ 1981 ਵਿੱਚ ਪ੍ਰਗਤੀ ਪ੍ਰਕਾਸ਼ਨ ਮਾਸਕੋ ਵੱਲੋਂ ਇਹੀ ਨਾਵਲ 'ਕਬਹੂੰ ਨਾ ਛਾਡੈ ਖੇਤ' ਦੇ ਨਾਂਅ ਹੇਠ ਦੋ ਭਾਗਾਂ ਵਿੱਚ ਪ੍ਰਕਾਸ਼ਿਤ ਕੀਤਾ ਗਿਆ। ਇਹ ਦੂਸਰਾ ਅਨੁਵਾਦ ਕਰਨਜੀਤ ਸਿੰਘ ਵੱਲੋਂ ਕੀਤਾ ਗਿਆ ਸੀ।

# ਸਾਇੰਸ ਦਾ ਸੂਰਮਾ - ਸਟੀਫ਼ਨ ਹਾਕਿੰਗ

14 ਮਾਰਚ 2018 ਦੀ ਸਵੇਰ ਨੂੰ ਮੌਜੂਦਾ ਸਮਿਆਂ ਦੇ ਬਹੁਤ ਮਹਾਨ ਅਤੇ ਚਰਚਿਤ ਵਿਗਿਆਨੀ ਸਟੀਫ਼ਨ ਹਾਕਿੰਗ ਦਾ ਦਿਹਾਂਤ ਹੋ ਗਿਆ। ਸਰੀਰਕ ਤੌਰ 'ਤੇ ਪੂਰੀ ਤਰ੍ਹਾਂ ਅਪਾਹਜ ਪਰ ਸਿਧਾਂਤਕ ਭੌਤਿਕ ਵਿਗਿਆਨ ਦੇ ਖੇਤਰ ਦੀ ਸਭ ਤੋਂ ਮੰਨੀ ਪ੍ਰਮੰਨੀ ਇਹ ਹਸਤੀ ਆਪਣੇ ਜਿਉਂਦੇ ਜੀਅ ਹੀ ਇੱਕ ਦੰਤ ਕਥਾ ਬਣ ਚੁੱਕੀ ਸੀ। ਸ਼ਾਇਦ ਉਹ ਸਾਡੇ ਸਮਿਆਂ ਦਾ ਸਭ ਤੋਂ ਵੱਧ ਜਾਣਿਆ ਜਾਂਦਾ ਵਿਗਿਆਨੀ ਸੀ। ਪਹੀਆਂ ਵਾਲੀ ਕੁਰਸੀ ਦੇ ਉਪਰ ਇੱਕ ਪਾਸੇ ਨੂੰ ਟੇਢਾ ਹੋ ਕੇ ਡਿੱਗੇ ਪਏ ਸਿਰ ਦੇ ਅੰਦਰ ਉਹ ਵਿਸ਼ੇਸ਼ ਸਮਰੱਥਾ ਵਾਲਾ ਦਿਮਾਗ ਸੀ ਜੋ ਇਸ ਵਿਸ਼ਾਲ ਬ੍ਰਹਿਮੰਡ ਦੇ ਭੇਦਾਂ ਨੂੰ ਖੋਲ੍ਹਣ ਲਈ ਸਦਾ ਕਾਰਜਸ਼ੀਲ ਰਹਿੰਦਾ ਸੀ।

ਸਟੀਫ਼ਨ ਹਾਕਿੰਗ ਦੇ ਕੰਮ ਦਾ ਮੁੱਖ ਖੇਤਰ ਬ੍ਰਹਿਮੰਡ ਦੀ ਉਤਪਤੀ, ਇਸ ਦੇ ਵਿਕਾਸ ਅਤੇ ਇਸ ਦੇ ਭਵਿੱਖ ਨਾਲ ਸਬੰਧਿਤ ਵਿਰਾਟ ਸਵਾਲਾਂ ਨਾਲ ਸਬੰਧਿਤ ਰਿਹਾ। ਇਨ੍ਹਾਂ ਵਿਸ਼ਿਆਂ ਬਾਰੇ ਉਸ ਦੇ ਸਿਧਾਂਤਕ ਕੰਮ ਨੇ ਵਿਗਿਆਨ ਨੂੰ ਬਹੁਤ ਕੁਝ ਨਵਾਂ ਦਿੱਤਾ ਹੈ। ਉਦਾਹਰਣ ਵਜੋਂ ਬਲੈਕ ਹੋਲਜ਼ ਬਾਰੇ ਇਹ ਮੰਨਿਆ ਜਾਂਦਾ ਸੀ ਕਿ ਇਨ੍ਹਾਂ ਦੀ ਗਰੂਤਾ ਖਿੱਚ ਐਨੀ ਜਿਆਦਾ ਹੁੰਦੀ ਹੈ ਇਨ੍ਹਾਂ ਵਿਚੋਂ ਕਿਸੇ ਵੀ ਕਿਸਮ ਦੀਆਂ ਕਿਰਣਾਂ ਜਾਂ ਪਦਾਰਥ ਦਾ ਕੋਈ ਰੂਪ ਬਾਹਰ ਨਹੀਂ ਨਿਕਲ ਸਕਦਾ, ਪਰ ਹਾਕਿੰਗ ਨੇ ਇਸ ਬਾਰੇ ਬਿਲਕੁਲ ਨਵੀਂ ਖੋਜ ਪੇਸ਼ ਕੀਤੀ ਕਿ ਬਲੈਕ ਹੋਲ ਵੀ ਵਿਕੀਰਣ ਛੱਡਦੇ ਹਨ ਅਤੇ ਆਖਰ ਖਤਮ ਹੋ ਜਾਂਦੇ ਹਨ। ਇਸ ਬਾਰੇ ਕਾਫ਼ੀ ਵਾਦ ਵਿਵਾਦ ਚੱਲਿਆ ਪਰ ਜਲਦੀ ਹੀ ਵਿਗਿਆਨਕਾਂ ਦੀ ਬਹੁਗਿਣਤੀ ਨੇ ਇਸ ਸਿਧਾਂਤ ਨੂੰ ਠੀਕ ਮੰਨਿਆ ਅਤੇ ਇਨ੍ਹਾਂ ਵਿਕੀਰਣਾਂ ਨੂੰ ਉਸ ਦੇ ਨਾਮ ਉੱਤੇ 'ਹਾਕਿੰਗ

ਰੇਡੀਏਸ਼ਨਜ਼' ਕਿਹਾ ਜਾਣ ਲੱਗਾ। ਉਸ ਨੇ ਬ੍ਰਹਿਮੰਡ ਦੀ ਸਮੇਂ ਅਤੇ ਸਥਾਨ ਵਿੱਚ ਅਨੰਤਤਾ ਨੂੰ ਸਿਧਾਂਤਕ ਤੌਰ 'ਤੇ ਹੋਰ ਵਿਕਸਿਤ ਕੀਤਾ ਜਿਸ ਲਈ ਉਸ ਨੇ ਆਈਨਸਟਾਈਨ ਦੇ ਸਪੇਖਤਾ ਸਿਧਾਂਤ ਅਤੇ ਕੁਆਂਟਮ ਮਕੈਨਿਕਸ ਦਾ ਸੁਮੇਲ ਕੀਤਾ।

ਉਸ ਦੀ ਖੋਜ ਦੇ ਵਿਸ਼ੇ ਚਾਹੇ ਭੌਤਿਕ ਵਿਗਿਆਨ ਦੇ ਬਹੁਤ ਗੰਭੀਰ ਮੁੱਦਿਆਂ ਨਾਲ ਸਬੰਧਿਤ ਸਨ ਪਰ ਉਹ ਇਨ੍ਹਾਂ ਨਾਲ ਸਬੰਧਿਤ ਜਾਣਕਾਰੀ ਨੂੰ ਆਮ ਲੋਕਾਂ ਤੀਕ ਪਹੁੰਚਾਣ ਲਈ ਵੀ ਯਤਨਸ਼ੀਲ ਰਿਹਾ ਅਤੇ ਇਸ ਵਿੱਚ ਸਫਲ ਵੀ ਰਿਹਾ। ਉਸ ਦੀ ਆਮ ਲੋਕਾਂ ਲਈ ਲਿਖੀ ਵਿਗਿਆਨ ਦੀ ਪੁਸਤਕ 'ਸਮੇਂ ਦਾ ਸੰਖੇਪ ਇਤਿਹਾਸ' (A Brief History of Time) ਦੁਨੀਆਂ ਦੀਆਂ ਸਭ ਤੋਂ ਵੱਧ ਵਿਕਣ ਵਾਲੀ ਕਿਤਾਬਾਂ ਵਿੱਚ ਸ਼ਾਮਲ ਰਹੀ ਹੈ। ਭੌਤਿਕ ਵਿਗਿਆਨ ਦੇ ਰੁੱਖੇ ਜਾਣੇ ਜਾਂਦੇ ਵਿਸ਼ੇ ਨਾਲ ਸਬੰਧਿਤ ਇਹ ਕਿਤਾਬ 40 ਭਾਸ਼ਾਵਾਂ ਵਿੱਚ ਅਨੁਵਾਦ ਹੋ ਕੇ 90 ਲੱਖ ਦੀ ਗਿਣਤੀ ਵਿੱਚ ਵਿਕ ਚੁੱਕੀ ਹੈ। ਇਸ ਤੋਂ ਇਲਾਵਾ ਉਸ ਨੇ 'ਬ੍ਰਹਿਮੰਡ ਦਾ ਸਾਰਾਂਸ਼' (The Universe in Nutshell) ਵਰਗੀਆਂ ਹੋਰ ਪੁਸਤਕਾਂ ਵੀ ਲਿਖੀਆਂ ਜੋ ਆਮ ਲੋਕਾਂ ਵਿੱਚ ਕਾਫੀ ਹਰਮਨ ਪਿਆਰੀਆਂ ਹੋਈਆਂ।

ਵਿਗਿਆਨ ਦੇ ਖੇਤਰ ਵਿੱਚ ਉਸ ਦੀਆਂ ਪ੍ਰਾਪਤੀਆਂ ਤਾਂ ਵੱਡੀਆਂ ਹਨ ਪਰ ਇਸ ਤੋਂ ਵੱਧ ਜ਼ਿਕਰਯੋਗ ਹਨ ਉਸ ਦੀਆਂ ਉਹ ਸਰੀਰਕ ਹਾਲਤਾਂ ਜਿਨ੍ਹਾਂ ਦਾ ਟਾਕਰਾ ਕਰਦੇ ਹੋਏ ਉਸ ਨੇ ਇਹ ਪ੍ਰਾਪਤੀਆਂ ਕੀਤੀਆਂ। ਪਿਛਲੇ 45 ਸਾਲ ਤੋਂ ਉਹ ਨਾ ਸਿਰਫ ਚੱਲਣ ਫਿਰਨ, ਸਿਰ ਚੁੱਕਣ ਜਾਂ ਖ਼ੁਦ ਖਾ ਪੀ ਸਕਣ ਤੋਂ ਅਸਮਰਥ ਸੀ ਸਗੋਂ ਉਹ ਬੋਲ ਵੀ ਨਹੀਂ ਸਕਦਾ ਸੀ। ਪਰ ਜਿੱਥੇ ਉਸ ਨੇ ਵਿਗਿਆਨਕ ਖੇਤਰ ਵਿੱਚ ਮਹਾਨ ਸਿਧਾਂਤਾਂ ਦਾ ਯੋਗਦਾਨ ਪਾਇਆ ਹੈ ਉਥੇ ਵਿਗਿਆਨ ਨੇ ਵੀ ਉਸ ਦੀ

ਜ਼ਿੰਦਗੀ ਨੂੰ ਜਿਉਣਯੋਗ ਬਣਾਇਆ। ਉਸ ਦੀ ਹਰ ਸਮੇਂ ਦੀ ਸਾਥੀ ਵੀਲ੍ਹ ਚੇਅਰ (ਪਹੀਆਂ ਵਾਲੀ ਕੁਰਸੀ), ਉਸ ਦੀ ਸਿਰਫ ਚੱਲਣ ਫਿਰਨ ਦੀ ਹੀ ਸਹਿਯੋਗੀ ਨਹੀਂ ਸੀ ਬਲਕਿ ਉਸ 'ਤੇ ਫਿੱਟ ਕੀਤਾ ਕੰਪਿਊਟਰ ਉਸ ਦੇ ਵਿਚਾਰਾਂ ਨੂੰ ਆਵਾਜ ਵੀ ਦਿੰਦਾ ਸੀ ਅਤੇ ਇਸੇ ਕੰਪਿਊਟਰ ਵਿਚਲੇ ਇੰਟਰਨੈੱਟ ਰਾਹੀਂ ਉਹ ਸਾਰੀ ਦੁਨੀਆ ਵਿੱਚ ਹੋ ਰਹੀਆਂ ਖੋਜਾਂ/ਘਟਨਾਵਾਂ ਨਾਲ ਵਾਬਸਤਾ ਰਹਿੰਦਾ ਸੀ ਅਤੇ ਹੋਰ ਵਿਗਿਆਨੀਆਂ ਜਾਂ ਲੋਕਾਂ ਨਾਲ ਸੰਪਰਕ ਰੱਖਦਾ ਰਿਹਾ। ਉਸ ਦੇ ਕੰਪਿਊਟਰ ਨਾਲ ਵਿਸ਼ੇਸ਼ ਰਿਮੋਟ ਕੰਟਰੋਲ ਸਿਸਟਮ ਵੀ ਜੁੜੇ ਹੋਏ ਸਨ ਜਿਨ੍ਹਾਂ ਨਾਲ ਉਹ ਘਰ ਵਿਚਲੇ ਟੈਲੀਵੀਜ਼ਨ ਅਤੇ ਮਿਊਜ਼ਕ ਸਿਸਟਮ ਨੂੰ ਚਲਾਉਣ ਤੋਂ ਲੈ ਕੇ ਬੂਹੇ ਬਾਰੀਆਂ ਖੋਲ੍ਹਣ ਅਤੇ ਲਾਈਟਾਂ ਜਗਾਉਣ ਬੁਝਾਉਣ ਵਰਗੇ ਕੰਮ ਖ਼ੁਦ ਕਰ ਲੈਂਦਾ ਸੀ।

8 ਜਨਵਰੀ 1942 ਨੂੰ ਜਨਮੇ ਸਟੀਫ਼ਨ ਹਾਕਿੰਗ ਵਿੱਚ ਇਸ ਬਿਮਾਰੀ ਦੇ ਲੱਛਣ ਉਸ ਦੇ ਆਕਸਫੋਰਡ ਕਾਲਜ ਵਿੱਚ ਪੜ੍ਹਨ ਦੇ ਤੀਜੇ ਸਾਲ ਹੀ ਪ੍ਰਗਟ ਹੋ ਗਏ ਸਨ ਜਦ ਉਹ ਕਈ ਵਾਰ ਬਿਨਾਂ ਕਿਸੇ ਕਾਰਣ ਹੀ ਡਿੱਗ ਪੈਂਦਾ। 21 ਸਾਲ ਦੀ ਉਮਰ ਵਿੱਚ ਉਸ ਨੂੰ ਡਾਕਟਰਾਂ ਨੂੰ ਦਿਖਾਇਆ ਗਿਆ ਜਿੱਥੇ ਬਹੁਤ ਸਾਰੇ ਟੈਸਟਾਂ ਬਾਅਦ ਪਤਾ ਲੱਗਿਆ ਕਿ ਉਸ ਨੂੰ ਇੱਕ ਵਿਲੱਖਣ ਜਿਹੀ ਬਿਮਾਰੀ (motor neuron disease) ਹੈ ਜਿਸ ਦਾ ਇਲਾਜ ਸੰਭਵ ਨਹੀਂ ਹੈ। ਬਾਅਦ ਵਿੱਚ ਉਸ ਦੀ ਬਿਮਾਰੀ ਨੂੰ ALS ਵਜੋਂ ਜਾਣਿਆ ਜਾਣ ਲੱਗਾ। ਉਸ ਵਕਤ ਇਹੀ ਸੋਚਿਆ ਗਿਆ ਕਿ ਸਟੀਫ਼ਨ ਹੁਣ ਬਹੁਤੀ ਦੇਰ ਜਿੰਦਾ ਨਹੀਂ ਰਹੇਗਾ, ਡਾਕਟਰਾਂ ਦਾ ਵੀ ਕਹਿਣਾ ਸੀ ਕਿ ਉਹ ਦੋ ਕੁ ਸਾਲ ਹੀ ਜਿਉਂਦਾ ਰਹੇਗਾ। ਇਹ ਜਾਣ ਲੈਣਾ ਕਿ ਹੁਣ ਉਸ ਦੀ ਹਾਲਤ ਖਰਾਬ ਹੀ ਹੁੰਦੀ ਜਾਣੀ ਹੈ ਅਤੇ ਕੁਝ ਸਾਲਾਂ ਵਿੱਚ ਹੀ ਉਸ ਦੀ ਮੌਤ ਹੋ ਜਾਣੀ ਹੈ, ਸਪਸ਼ਟ ਤੌਰ 'ਤੇ ਉਸ ਲਈ ਬਹੁਤ ਵੱਡਾ ਮਾਨਸਿਕ ਧੱਕਾ ਸੀ। ਪਰ ਜਲਦੀ ਹੀ

ਉਹ ਇਸ ਮਾਨਸਿਕ ਸਥਿਤੀ ਵਿਚੋਂ ਉਭਰਨ ਲੱਗਾ। ਉਸ ਦੇ ਆਪਣੇ ਸ਼ਬਦਾਂ ਵਿੱਚ, “ਜਦ ਮੈਂ ਹਸਪਤਾਲ ਵਿੱਚ ਸੀ ਤਾਂ ਉਥੇ ਮੈਂ ਇੱਕ ਲੜਕੇ ਨੂੰ ਬਲੱਡ ਕੈਂਸਰ ਨਾਲ ਮਰਦੇ ਹੋਏ ਦੇਖਿਆ। ਇਹ ਕੋਈ ਚੰਗਾ ਦ੍ਰਿਸ਼ ਨਹੀਂ ਸੀ। ਸਾਫ ਸੀ ਕਿ ਕੁਝ ਲੋਕ ਮੇਰੇ ਨਾਲੋਂ ਵੀ ਮਾੜੀ ਹਾਲਤ ਵਿੱਚ ਸਨ। ਜਦ ਮੈਂ ਆਪਣੇ ਬਾਰੇ ਦੁਖੀ ਹੋਣ ਲਗਦਾ ਤਾਂ ਮੈਂ ਉਸ ਲੜਕੇ ਨੂੰ ਯਾਦ ਕਰ ਲੈਂਦਾ।”

“ਡਾਕਟਰਾਂ ਨੇ ਮੈਨੂੰ ਕੈਂਮਬ੍ਰਿਜ ਵਾਪਸ ਜਾ ਕੇ ਆਪਣੀ ਖੋਜ ਵਿੱਚ ਰੁੱਝਣ ਲਈ ਕਿਹਾ। ਇਸ ਗੱਲ ਬਾਰੇ ਕੋਈ ਸਪਸ਼ਟ ਜਾਣਕਾਰੀ ਨਹੀਂ ਸੀ ਕਿ ਮੇਰੀ ਬਿਮਾਰੀ ਕਿੰਨੀ ਤੇਜੀ ਨਾਲ ਵਧੇਗੀ ਪਰ ਮੈਂ ਆਪਣੇ ਖੋਜ-ਕਾਰਜ ਨੂੰ ਅੱਗੇ ਵਧਾਉਣ ਲੱਗਾ। ਇਸੇ ਦੌਰਾਨ ਮੇਰੀ ਜ਼ਿੰਦਗੀ ਵਿੱਚ ਇੱਕ ਕੁੜੀ ਜੇਨ ਵਿਲਡੇ ਆਈ ਜਿਸ ਨਾਲ ਮੇਰੀ ਮੰਗਣੀ ਹੋ ਗਈ। ਇਸ ਨੇ ਮੇਰੀ ਜ਼ਿੰਦਗੀ ਨੂੰ ਪੂਰੀ ਤਰ੍ਹਾਂ ਬਦਲ ਦਿੱਤਾ। ਮੈਨੂੰ ਫੈਲੋਸ਼ਿੱਪ ਮਿਲ ਗਈ ਅਤੇ ਜੁਲਾਈ 1965 ਵਿੱਚ ਅਸੀਂ ਵਿਆਹ ਕਰਵਾ ਲਿਆ।” (ਇਸ ਵਿਆਹ ਤੋਂ ਉਸਦੇ 3 ਬੱਚੇ ਵੀ ਹਨ) ਅਸਲ ਵਿੱਚ ਇੱਕ ਚੰਗੀ ਗੱਲ ਇਹ ਹੋਈ ਕਿ ਉਸਦੀ ਬਿਮਾਰੀ ਅੰਦਾਜੇ ਨਾਲੋਂ ਬਹੁਤ ਧੀਮੀ ਰਫ਼ਤਾਰ ਨਾਲ ਵਧੀ। ਉਸ ਅਨੁਸਾਰ, “ਮੈਂ ਖੁਸ਼ਕਿਸਮਤ ਸਾਂ ਕਿ ਮੇਰੀ ਬਿਮਾਰੀ ਅਤੇ ਅਪਾਹਜਪੁਣਾ ਜਿਵੇਂ ਜਿਵੇਂ ਵਧਦਾ ਗਿਆ, ਉਸ ਦੇ ਨਾਲ ਨਾਲ ਹੀ ਮੇਰਾ ਵਿਗਿਆਨੀ ਵਜੋਂ ਰੁਤਬਾ ਅਤੇ ਪ੍ਰਾਪਤੀਆਂ ਵੀ ਵਧਦੀਆਂ ਗਈਆਂ।”

1974 ਤੱਕ (ਭਾਵ 32 ਸਾਲ ਦੀ ਉਮਰ ਤੱਕ) ਉਹ ਖ਼ੁਦ ਖਾ ਪੀ ਸਕਦਾ ਸੀ ਅਤੇ ਬਿਸਤਰੇ ਵਿੱਚ ਆਪੇ ਉੱਠ ਬੈਠ ਸਕਦਾ ਸੀ। ਉਸ ਦੀ ਘਰਵਾਲੀ ਜੇਨ ਦੀ ਸਹਾਇਤਾ ਨਾਲ ਕੰਮ ਚੱਲੀ ਜਾਂਦਾ ਸੀ। ਪਰ ਇਸ ਤੋਂ ਬਾਅਦ ਉਸ ਦੀ ਸਰੀਰਕ

ਹਾਲਤ ਵਧੇਰੇ ਵਿਗੜ ਗਈ ਅਤੇ ਫਿਰ ਉਸਦੇ ਵਿਦਿਆਰਥੀ ਉਸਦੀ ਦੇਖ ਭਾਲ ਵਿੱਚ ਮਦਦ ਕਰਨ ਲੱਗੇ।

1985 ਵਿੱਚ ਉਸ ਨੂੰ ਨਮੂਨੀਆ ਹੋ ਗਿਆ ਜਿਸ ਕਾਰਣ ਉਸ ਦੀ ਸਾਹ ਨਾਲੀ ਦਾ ਉਪਰੇਸ਼ਨ ਕਰਨਾ ਪਿਆ। ਇਸ ਉਪਰੇਸ਼ਨ ਨਾਲ ਉਸ ਦੀ ਆਵਾਜ ਵੀ ਪੂਰੀ ਤਰ੍ਹਾਂ ਖਤਮ ਹੋ ਗਈ। ਚਾਹੇ ਇਸ ਉਪਰੇਸ਼ਨ ਤੋਂ ਪਹਿਲਾਂ ਵੀ ਉਸਦੀ ਆਵਾਜ ਵਿੱਚ ਬਹੁਤ ਖਰਾਬੀ ਆ ਚੁੱਕੀ ਸੀ ਅਤੇ ਉਸਦੇ ਕਹੇ ਸ਼ਬਦਾਂ ਨੂੰ ਉਸਦੇ ਨੇੜਲੇ ਸੰਗੀ ਹੀ ਸਮਝ ਸਕਦੇ ਸਨ ਪਰ ਇਸ ਘਟਨਾ ਨੇ ਤਾਂ ਗੱਲ ਬਿਲਕੁਲ ਹੀ ਸਿਰੇ ਲਾ ਦਿੱਤੀ। ਲਿਖਣ ਤੋਂ ਉਹ ਪਹਿਲਾਂ ਹੀ ਅਸਮਰਥ ਹੋ ਚੁੱਕਾ ਸੀ। ਸੋ ਉਸ ਦੇ ਦਿਮਾਗ ਵਿੱਚ ਉਪਜ ਰਹੇ ਕੀਮਤੀ ਵਿਗਿਆਨਕ ਸਿਧਾਂਤਾਂ ਨੂੰ ਹੋਰ ਵਿਗਿਆਨਕਾਂ ਤੀਕ ਪਹੁੰਚਾਉਣ ਦਾ ਰਸਤਾ ਬੰਦ ਹੁੰਦਾ ਜਾਪਿਆ। ਆਖਰ ਵਿਗਿਆਨ ਹੀ ਫਿਰ ਇਸ ਮਹਾਨ ਵਿਗਿਆਨੀ ਦੀ ਮਦਦ 'ਤੇ ਆਇਆ। ਕੈਲੇਫੋਰਨੀਆ ਦੇ ਇੱਕ ਕੰਪਿਊਟਰ ਮਾਹਿਰ ਨੇ ਉਸ ਦੀ ਇਸ ਹਾਲਤ ਬਾਰੇ ਸੁਣਿਆ ਤਾਂ ਉਸ ਦੇ ਇਸ ਮਸਲੇ ਦੇ ਹੱਲ ਲਈ Equilizer ਨਾਮ ਦਾ ਇੱਕ ਵਿਸ਼ੇਸ਼ ਕੰਪਿਊਟਰ ਪ੍ਰੋਗਰਾਮ ਬਣਾ ਕੇ ਉਸ ਨੂੰ ਭੇਜਿਆ। ਇਸ ਕੰਪਿਊਟਰ ਪ੍ਰੋਗਰਾਮ ਵਿੱਚ ਕੰਪਿਊਟਰ ਦੀ ਸਕਰੀਨ ਉੱਤੇ ਸ਼ਬਦ ਆਉਂਦੇ ਹਨ ਜਿਨ੍ਹਾਂ ਵਿਚੋਂ ਉਹ ਆਪਣੇ ਹੱਥ ਵਿਚਲੀ ਇੱਕ ਸਵਿੱਚ ਰਾਹੀਂ ਲੋੜੀਂਦੇ ਸ਼ਬਦ ਸਿਲੈਕਟ ਕਰ ਲੈਂਦਾ ਹੈ ਅਤੇ ਫਿਰ ਉਨ੍ਹਾਂ ਸ਼ਬਦਾਂ ਤੋਂ ਫਿਕਰੇ ਬਣਾਏ ਜਾਂਦੇ ਹਨ ਜੋ ਕੰਪਿਊਟਰ ਦੇ ਸਪੀਚ ਸਿੰਥੇਸਾਈਜ਼ਰ (Speech Synthesizer) ਰਾਹੀਂ ਬੋਲ ਦਿੱਤੇ ਜਾਂਦੇ ਹਨ। ਇਸ ਯੰਤਰ ਨੇ ਉਸ ਦੇ ਦਿਮਾਗ ਵਿੱਚ ਪਏ ਗਿਆਨ ਨੂੰ ਹੋਰ ਵਿਅਕਤੀਆਂ ਨਾਲ ਸਾਂਝਾ ਕਰਨ ਦਾ ਰਾਹ ਮੁੜ ਖੋਲ੍ਹ ਦਿੱਤਾ। ਇਸ ਤਕਨੀਕ ਨੂੰ ਵਰਤਦੇ ਹੋਇਆਂ ਉਸ ਨੇ ਅਨੇਕਾਂ ਵਿਗਿਆਨਕ ਖੋਜ-ਪੱਤਰ ਅਤੇ ਕਿਤਾਬਾਂ

ਲਿਖੀਆਂ ਅਤੇ ਭਾਸ਼ਨ ਦਿੱਤੇ। ਉਹ ਇਸ ਕੰਪਿਊਟਰ ਸਿਸਟਮ ਦੀ ਸਹਾਇਤਾ ਨਾਲ ਸਵਾਲਾਂ ਦੇ ਜਵਾਬ ਵੀ ਦਿੰਦਾ ਰਿਹਾ ਅਤੇ ਹੋਰ ਗੱਲਬਾਤ ਵੀ ਕਰ ਲੈਂਦਾ ਸੀ। (2005 ਵਿੱਚ ਉਸ ਦਾ ਹੱਥ ਵੀ ਕੰਮ ਕਰਨ ਤੋਂ ਖੜ੍ਹ ਗਿਆ ਤਦ ਵਿਗਿਆਨੀਆਂ ਨੇ ਉਸ ਦੇ ਕੰਪਿਊਟਰ ਦਾ ਕੰਟਰੋਲ ਉਸ ਦੀ ਗੱਲ੍ਹ ਦੇ ਇੱਕ ਪੱਠੇ (Cheek muscle) ਨਾਲ ਜੋੜ ਦਿੱਤਾ)

ਸਟੀਫ਼ਨ ਹਾਕਿੰਗ ਜਨਵਰੀ 2001 ਵਿੱਚ ਇੱਕ ਵਿਗਿਆਨਕ ਕਾਨਫਰੰਸ ਵਿੱਚ ਭਾਗ ਲੈਣ ਲਈ ਭਾਰਤ ਆਇਆ ਸੀ। ਇਸ ਯਾਤਰਾ ਦੌਰਾਨ ਉਸ ਤੋਂ ਇੱਕ ਪੱਤਰਕਾਰ ਦੁਆਰਾ ਇਹ ਪੁੱਛੇ ਜਾਣ 'ਤੇ ਕਿ ਉਹ ਆਪਣੀ ਬਿਮਾਰੀ ਬਾਰੇ ਕੀ ਮਹਿਸੂਸ ਕਰਦੇ ਹਨ ਤਾਂ ਹਾਕਿੰਗ ਦਾ ਉੱਤਰ ਸੀ- "ਕੁਝ ਖਾਸ ਨਹੀਂ। ਮੈਂ ਜਿੰਨਾ ਵੀ ਸੰਭਵ ਹੋ ਸਕੇ ਆਮ ਜ਼ਿੰਦਗੀ ਜਿਉਣ ਦੀ ਕੋਸ਼ਿਸ਼ ਕਰਦਾ ਹਾਂ। ਮੈਂ ਆਪਣੀ ਹਾਲਤ ਬਾਰੇ ਜਿਆਦਾ ਨਹੀਂ ਸੋਚਦਾ ਰਹਿੰਦਾ ਜਾਂ ਇਸ ਬਿਮਾਰੀ ਕਾਰਣ ਜੋ ਕੁਝ ਕਰ ਸਕਣ ਤੋਂ ਅਸਮਰਥ ਹਾਂ ਉਸ ਦਾ ਪਛਤਾਵਾ ਨਹੀਂ ਕਰਦਾ ਰਹਿੰਦਾ। ਮੇਰੀ ਬਿਮਾਰੀ ਦੀ ਸ਼ਨਾਖਤ ਹੋਣ ਤੋਂ ਪਹਿਲਾਂ ਮੈਂ ਜ਼ਿੰਦਗੀ ਤੋਂ ਬਹੁਤ ਬੋਰੀਅਤ ਜਿਹੀ ਮਹਿਸੂਸ ਕਰਦਾ ਸੀ। ਪਰ ਜਲਦੀ ਮੌਤ ਹੋ ਜਾਣ ਦੀ ਸੰਭਾਵਨਾ ਨੇ ਮੇਰੇ ਦਿਮਾਗ ਨੂੰ ਬੜੇ ਸ਼ਾਨਦਾਰ ਢੰਗ ਨਾਲ ਇਕਾਗਰ ਕਰ ਦਿੱਤਾ। ਮੈਨੂੰ ਅਹਿਸਾਸ ਹੋਇਆ ਕਿ ਜ਼ਿੰਦਗੀ ਕੀਮਤੀ ਹੈ ਅਤੇ ਮੇਰੇ ਲਈ ਬਹੁਤ ਕੁਝ ਕਰਨ ਵਾਲਾ ਹੈ। ਜਿਥੋਂ ਤੱਕ ਮੇਰੇ ਕੰਮ ਦਾ ਸਵਾਲ ਹੈ ਮੈਂ ਕਹਿ ਸਕਦਾ ਹਾਂ ਕਿ ਆਪਣੇ ਕੰਮ ਤੋਂ ਸੰਤੁਸ਼ਟੀ ਮਹਿਸੂਸ ਕਰਦਾ ਹਾਂ। ਮੈਂ ਬਿਨਾਂ ਸ਼ੱਕ ਇਹ ਵੀ ਕਹਿ ਸਕਦਾ ਹਾਂ ਕਿ ਮੈਂ ਆਪਣੀ ਇਹ ਹਾਲਤ ਸ਼ੁਰੂ ਹੋਣ ਤੋਂ ਪਹਿਲਾਂ ਵਾਲੇ ਸਮੇਂ ਨਾਲੋਂ ਵਧੇਰੇ ਖੁਸ਼ ਹਾਂ।"

ਸਾਰੇ ਮਹਾਨ ਵਿਗਿਆਨੀਆਂ ਵਾਂਗ ਉਸ ਵਿੱਚ ਆਪਣੀ ਕਿਸੇ ਧਾਰਨਾ ਦੇ ਗਲਤ ਸਿੱਧ ਹੋਣ ਦੀ ਹਾਲਤ ਵਿੱਚ ਆਪਣੀ ਗਲਤੀ ਨੂੰ ਖਿੜ੍ਹੇ ਮੱਥੇ ਮੰਨਣ ਅਤੇ ਨਵੇਂ ਸਬੂਤਾਂ ਦੀ ਰੋਸ਼ਨੀ ਵਿੱਚ ਉਸ ਨੂੰ ਸੁਧਾਰ ਲੈਣ ਦੀ ਖੂਬੀ ਵੀ ਮੌਜੂਦ ਸੀ। ਜਿਵੇਂ ਕਿ ਹਿਗਜ਼-ਬੋਸਾਨ ਕਣਾਂ ਦੀ ਹੋਂਦ ਬਾਰੇ ਉਸ ਦਾ ਵਿਗਿਆਨੀ ਪੀਟਰ ਹਿਗਜ਼ ਨਾਲ ਜਬਰਦਸਤ ਵਾਦ-ਵਿਵਾਦ ਹੋਇਆ ਪਰ ਜਦ 2012 ਵਿੱਚ ਇੱਕ ਵੱਡੇ ਪ੍ਰਯੋਗ ਦੌਰਾਨ ਇਹ ਕਣ ਲੱਭ ਲਏ ਗਏ ਤਾਂ ਸਟੀਫ਼ਨ ਹਾਕਿੰਗ ਨੇ ਤੁਰੰਤ ਮੰਨ ਲਿਆ ਕਿ ਉਹ ਗਲਤ ਸੀ ਅਤੇ ਉਸ ਨੇ ਪੀਟਰ ਹਿਗਜ਼ ਨੂੰ ਭੌਤਿਕ ਵਿਗਿਆਨ ਦਾ ਨੋਬਲ ਇਨਾਮ ਦਿੱਤੇ ਜਾਣ ਦੀ ਵੀ ਵਕਾਲਤ ਕੀਤੀ। ਇਹੀ ਵਿਗਿਆਨਕ ਪਹੁੰਚ ਹੁੰਦੀ ਹੈ ਕਿ ਆਪਣੀਆਂ ਧਾਰਨਾਵਾਂ ਕੱਟੜ ਨਾ ਬਣਾਓ ਬਲਕਿ ਆਪਣੇ ਵਿਚਾਰਾਂ ਨੂੰ ਨਵੇਂ ਤੱਥਾਂ ਦੀ ਰੋਸ਼ਨੀ ਵਿੱਚ ਲਗਾਤਾਰ ਸੁਧਾਰਦੇ ਜਾਓ।

ਸਰੀਰਕ ਤੌਰ ਉੱਤੇ ਪੂਰੀ ਤਰ੍ਹਾਂ ਅਪਾਹਜ ਹੋਣ ਅਤੇ ਦਿਮਾਗੀ ਤੌਰ 'ਤੇ ਭੌਤਿਕ ਵਿਗਿਆਨ ਦੇ ਉੱਚ ਪੱਧਰੀ ਸਿਧਾਂਤਾਂ ਵਿੱਚ ਰੁਝੇ ਰਹਿਣ ਦੇ ਬਾਵਜੂਦ ਸਟੀਫ਼ਨ ਹਾਕਿੰਗ ਸਮਾਜਿਕ ਅਤੇ ਰਾਜਨੀਤਕ ਮਸਲਿਆਂ ਤੋਂ ਨਿਰਲੇਪ ਨਹੀਂ ਸੀ ਰਹਿੰਦਾ। ਬ੍ਰਿਟੇਨ ਵਿੱਚ ਉਹ ਲੇਬਰ ਪਾਰਟੀ ਦਾ ਪੱਕਾ ਸਮਰਥਕ ਸੀ। 1968 ਵਿੱਚ ਉਹ ਵੀਅਤਨਾਮ ਜੰਗ ਦੇ ਖਿਲਾਫ਼ ਪ੍ਰਦਰਸ਼ਨ ਵਿੱਚ ਸ਼ਾਮਲ ਹੋਇਆ। ਉਸ ਨੇ ਇਰਾਕ ਵਿੱਚ ਅਮਰੀਕੀ ਦਖਲਅੰਦਾਜ਼ੀ ਨੂੰ ਜੰਗੀ ਅਪਰਾਧ ਕਰਾਰ ਦਿੱਤਾ। ਉਹ ਸਾਰੀ ਜ਼ਿੰਦਗੀ ਪ੍ਰਮਾਣੂ ਹਥਿਆਰਾਂ ਅਤੇ ਵਾਤਾਵਰਣੀ ਤਬਦੀਲੀਆਂ ਖਿਲਾਫ਼ ਮੁਹਿੰਮਾਂ ਨੂੰ ਸਮਰਥਨ ਦਿੰਦਾ ਰਿਹਾ। ਉਸ ਦਾ ਕਹਿਣਾ ਸੀ ਕਿ ਆਲਮੀ ਤਪਸ਼ ਬਾਰੇ ਡੋਨਾਲਡ ਟਰੰਪ ਦੀਆਂ ਨੀਤੀਆਂ ਧਰਤੀ ਉਤਲੇ ਜੀਵਨ ਲਈ ਬਹੁਤ ਖਤਰਨਾਕ ਹਨ। ਵਾਤਾਵਰਣਿਕ ਤਬਦੀਲੀਆਂ ਦਾ ਖਤਰਾ ਬਹੁਤ ਵੱਡਾ ਹੈ; ਅਸੀਂ

ਹੁਣੇ ਕੋਈ ਕਦਮ ਪੁੱਟ ਕੇ ਹੀ ਇਸ ਦੀ ਤਬਾਹੀ ਤੋਂ ਬਚ ਸਕਦੇ ਹਾਂ। ਵਾਤਾਵਰਣ ਬਾਰੇ ਪੈਰਿਸ ਸਮਝੌਤੇ ਤੋ ਪਿੱਛੇ ਹਟ ਕੇ ਟਰੰਪ ਸਾਡੀ ਸੁੰਦਰ ਧਰਤੀ, ਕੁਦਰਤੀ ਸੰਸਾਰ ਅਤੇ ਸਾਡੇ ਬੱਚਿਆਂ ਲਈ ਬਹੁਤ ਵੱਡਾ ਖਤਰਾ ਖੜ੍ਹਾ ਕਰ ਰਿਹਾ ਹੈ।

ਵਿਗਿਆਨਕ ਸੋਚ 'ਤੇ ਖਰਾ ਉਤਰਣ ਵਾਲਾ ਸਟੀਫ਼ਨ ਹਾਕਿੰਗ ਆਪਣੀਆਂ ਮੁਲਾਕਾਤਾਂ ਵਿੱਚ ਧਰਮ ਅਤੇ ਰੱਬ ਬਾਰੇ ਖੁੱਲ੍ਹ ਕੇ ਵਿਚਾਰ ਪ੍ਰਗਟ ਕਰਦਾ ਰਿਹਾ। ਉਹ ਕਹਿੰਦਾ ਹੈ “ਮੈਂ ਧਾਰਮਿਕ ਨਹੀਂ ਹਾਂ ਕਿਉਂਕਿ ਮੈਨੂੰ ਪਤਾ ਹੈ ਕਿ ਸੰਸਾਰ ਵਿਗਿਆਨ ਦੇ ਨਿਯਮਾਂ ਅਨੁਸਾਰ ਹੀ ਚਲਦਾ ਹੈ। ਜਦ ਵਿਗਿਆਨ ਵਿਕਸਿਤ ਨਹੀਂ ਸੀ ਤਾਂ ਇਹ ਮੰਨਣਾ ਸੁਭਾਵਿਕ ਹੀ ਸੀ ਕਿ ਦੁਨੀਆ ਨੂੰ ਰੱਬ ਨੇ ਬਣਾਇਆ। ਪਰ ਹੁਣ ਵਿਗਿਆਨ ਨੇ ਇਸ ਬਾਰੇ ਤਸੱਲੀਬਖਸ਼ ਵਿਆਖਿਆ ਦੇ ਦਿੱਤੀ ਹੈ। ਨਾ ਹੀ ਕਿਸੇ ਨੇ ਇਸ ਦੁਨੀਆ ਨੂੰ ਬਣਾਇਆ ਹੈ ਅਤੇ ਨਾ ਹੀ ਕੋਈ ਸਾਡੀਆਂ ਜ਼ਿੰਦਗੀਆਂ ਨੂੰ ਕੰਟਰੋਲ ਕਰ ਰਿਹਾ ਹੈ। ਕਿਸੇ ਸਵਰਗ ਨਰਕ ਜਾਂ ਮੌਤ ਬਾਅਦ ਜੀਵਨ ਦੀ ਕੋਈ ਹੋਂਦ ਨਹੀਂ ਹੈ। ਇਸ ਲਈ ਮੈਂ ਨਾਸਤਿਕ ਹਾਂ।”

ਉਸ ਦੇ 74ਵੇਂ ਜਨਮਦਿਨ ਉਪਰੰਤ ਉਸ ਦੀ ਬੇਟੀ ਲੂਸੀ ਹਾਕਿੰਗ ਨੇ ਲੰਡਨ ਦੇ ਰਾਇਲ ਇੰਸਟੀਚਿਊਟ ਵਿਖੇ ਸਟੀਫ਼ਨ ਹਾਕਿੰਗ ਦੇ ਜੀਵਨ ਬਾਰੇ ਬੋਲਦਿਆਂ ਕਿਹਾ,“ਉਸ ਵਿੱਚ ਆਪਣੀਆਂ ਸਾਰੀਆਂ ਸਮਰਥਾਵਾਂ, ਆਪਣੀ ਸਾਰੀ ਊਰਜਾ ਅਤੇ ਆਪਣੀ ਸਾਰੀ ਬੌਧਿਕ ਸ਼ਕਤੀ ਨੂੰ ਆਪਣੇ ਨਿਸ਼ਾਨੇ 'ਤੇ ਲਗਾ ਦੇਣ ਦੀ ਰਸ਼ਕ ਕਰਨ ਯੋਗ ਇੱਛਾ-ਸ਼ਕਤੀ ਹੈ। ਪਰ ਇਹ ਸਿਰਫ ਆਪਣੇ ਆਪ ਨੂੰ ਜਿਉਂਦੇ ਰੱਖਣ ਲਈ ਨਹੀਂ ਸਗੋਂ ਇਸ ਤੋਂ ਅੱਗੇ ਵਿਲੱਖਣ ਕੰਮ ਕਰਨ ਲਈ ਹੈ ਜਿਵੇਂ ਪੁਸਤਕਾਂ ਲਿਖਣਾ, ਭਾਸ਼ਨ ਦੇਣਾ, ਸਰੀਰਕ ਸਮੱਸਿਆਵਾਂ ਨਾਲ ਜੂਝ ਰਹੇ ਲੋਕਾਂ ਨੂੰ ਉਤਸ਼ਾਹਿਤ ਕਰਨ ਵਰਗੇ ਕਾਰਜਾਂ ਲਈ।”

ਮਾਈਕਰੋਸਾਫ਼ਟ ਦੇ ਮੁਖੀ ਸਤਿਆ ਨਾਡੇਲਾ ਨੇ ਉਸ ਨੂੰ ਸ਼ਰਧਾਂਜਲੀ ਦਿੰਦਿਆਂ ਕਿਹਾ, “ਅੱਜ ਅਸੀਂ ਇੱਕ ਮਹਾਨ ਇਨਸਾਨ ਗੁਆ ਲਿਆ ਹੈ। ਸਟੀਫ਼ਨ ਹਾਕਿੰਗ ਵਿਗਿਆਨ ਪ੍ਰਤੀ ਆਪਣੀ ਸ਼ਾਨਦਾਰ ਦੇਣ ਲਈ ਯਾਦ ਕੀਤਾ ਜਾਂਦਾ ਰਹੇਗਾ - ਉਸ ਨੇ ਗੁੰਝਲਦਾਰ ਵਿਗਿਆਨਕ ਸਿਧਾਂਤਾਂ ਅਤੇ ਸੰਕਲਪਾਂ ਨੂੰ ਆਮ ਲੋਕਾਂ ਦੀ ਪਹੁੰਚ ਵਿੱਚ ਲਿਆਂਦਾ। ਆਪਣੀਆਂ ਸਰੀਰਕ ਮੁਸ਼ਕਿਲਾਂ ਦੇ ਬਾਵਜੂਦ ਬ੍ਰਹਿਮੰਡ ਦੀ ਸੰਪੂਰਨ ਸਮਝ ਹਾਸਲ ਕਰਨ ਲਈ ਉਸ ਦੀ ਅਥਾਹ ਤਲਾਸ਼ ਅਤੇ ਉਤਸ਼ਾਹੀ ਭਾਵਨਾ ਲਈ ਵੀ ਉਸ ਨੂੰ ਸਦਾ ਯਾਦ ਕੀਤਾ ਜਾਂਦਾ ਰਹੇਗਾ।”

# ਘੁੱਪ ਹਨੇਰੇ ਵਿਚੋਂ ਰੋਸ਼ਨੀ ਲੱਭ ਲੈਣ ਵਾਲੀ - ਹੈਲਨ ਕੈਲਰ

"ਗੁੱਸੇ ਵਿੱਚ ਪਏ ਦੌਰੇ ਤੋਂ ਬਾਅਦ ਮੈਂ ਆਰਾਮ ਲੈਣ ਲਈ ਬਾਗ ਵਿੱਚ ਚਲੀ ਜਾਂਦੀ ਜਿੱਥੇ ਮੈਂ ਆਪਣਾ ਭਖਿਆ ਚਿਹਰਾ ਠੰਡੇ ਪੱਤਿਆਂ ਅਤੇ ਘਾਹ ਵਿੱਚ ਛੁਪਾ ਲੈਂਦੀ। ਫੁੱਲਾਂ ਭਰੇ ਬਾਗ ਵਿੱਚ ਗੁਆਚ ਜਾਣ ਦਾ ਕਿੰਨਾ ਆਨੰਦ ਹੁੰਦਾ ਸੀ। ਇੱਕ ਥਾਂ ਤੋਂ ਦੂਜੀ ਥਾਂ ਖੁਸ਼ੀ ਖੁਸ਼ੀ ਘੁੰਮਦੇ ਫਿਰਦੇ ਅਚਾਨਕ ਸੁੰਦਰ ਵੇਲ ਆ ਜਾਂਦੀ ਜਿਸ ਨੂੰ ਮੈਂ ਉਸ ਦੇ ਪੱਤਿਆਂ ਅਤੇ ਖੁਸ਼ਬੋਈ ਤੋਂ ਪਹਿਚਾਣ ਲੈਂਦੀ ਅਤੇ ਜਾਣ ਜਾਂਦੀ ਕਿ ਇਹ ਉਹੀ ਵੇਲ ਹੈ ਜਿਸ ਨੇ ਇਸ ਬਾਗ ਦੇ ਦੂਸਰੇ ਸਿਰੇ 'ਤੇ ਡਿਗੂੰ ਡਿਗੂੰ ਕਰਦੇ ਘਰ ਨੂੰ ਢਕਿਆ ਹੋਇਆ ਹੈ। ਇਥੇ ਵਿਛੀਆਂ ਪਈਆਂ ਕਲੀਮੇਟਿਸ ਦੀਆਂ ਵੇਲਾਂ, ਜੈਸਮੀਨ ਦੇ ਝੁਕੇ ਹੋਏ ਫੁੱਲ ਅਤੇ ਕੁਝ ਪਿਆਰੇ ਪਿਆਰੇ ਤਿਤਲੀਆਂ ਵਰਗੇ ਫੁੱਲ ਵੀ ਸਨ, ਪਰ ਗੁਲਾਬ - ਉਹ ਤਾਂ ਸਭ ਤੋਂ ਹੀ ਸੁੰਦਰ ਸਨ। ਇਹ ਗੁਲਾਬ ਸਾਡੇ ਘਰ ਦੀ ਪੋਰਚ ਵਿੱਚ ਲਟਕਦੇ ਗਮਲਿਆਂ ਵਿੱਚ ਵੀ ਲੱਗੇ ਹੁੰਦੇ ਸਨ ਜਿਹੜੇ ਸਾਰੀ ਹਵਾ ਨੂੰ ਆਪਣੀ ਸੁਗੰਧੀ ਨਾਲ ਭਰ ਦਿੰਦੇ, ਜਿਸ ਵਿੱਚ ਮਿੱਟੀ ਦੀ ਹਮਕ ਨਹੀਂ ਰਲੀ ਹੁੰਦੀ ਸੀ; ਅਤੇ ਸੁਭ੍ਹਾ ਸੁਭ੍ਹਾ, ਉਹ ਤ੍ਰੇਲ ਨਾਲ ਭਿੱਜੇ ਐਨੇ ਨਰਮ ਹੁੰਦੇ ਸਨ, ਐਨੇ ਨਿਰਮਲ ਹੁੰਦੇ ਸਨ ਕਿ ਮੈਂ ਇਹ ਕਲਪਨਾ ਕਰਨੋ ਨਹੀਂ ਰਹਿ ਸਕਦੀ ਸੀ ਕਿ ਰੱਬ ਦੇ ਸਵਰਗ ਦੇ ਫੁੱਲ ਵੀ ਇਹੋ ਜਿਹੇ ਹੀ ਹੁੰਦੇ ਹੋਣਗੇ।" (*The Story of My Life* - Helen Keller)

ਉਪਰੋਕਤ ਸਤਰਾਂ ਪੜ੍ਹ ਕੇ ਕੋਈ ਵੀ ਪਾਠਕ ਇਹ ਕਹਿ ਸਕਦਾ ਹੈ ਕਿ ਉਕਤ ਵੇਰਵੇ ਲਿਖਣ ਵਾਲੀ ਔਰਤ ਕੁਦਰਤ ਦੇ ਨਜ਼ਾਰਿਆਂ ਨੂੰ ਬਹੁਤ ਧਿਆਨ

ਨਾਲ ਵੇਖਦੀ ਹੋਵੇਗੀ ਤਦ ਹੀ ਉਹ ਉਨ੍ਹਾਂ ਦੀ ਸੁੰਦਰਤਾ ਦਾ ਐਨੀ ਬਰੀਕੀ ਨਾਲ ਬਿਆਨ ਕਰ ਸਕੀ।

ਵੇਖ ਕੇ ਤਾਂ ਕੋਈ ਵੀ ਕੁਦਰਤ ਪ੍ਰੇਮੀ ਲੇਖਕ/ਲੇਖਿਕਾ ਇਸ ਨੂੰ ਬਿਆਨ ਕਰ ਸਕਦੀ ਸੀ, ਪਰ ਹੈਰਾਨੀ ਜਨਕ ਗੱਲ ਤਾਂ ਇਹ ਹੈ ਕਿ ਇਹ ਲਿਖਣ ਵਾਲੀ ਹੈਲਨ ਕੈਲਰ ਨਾ ਵੇਖ ਸਕਦੀ ਸੀ ਅਤੇ ਨਾ ਸੁਣ ਸਕਦੀ ਸੀ। ਉਹ ਜਦ ਡੇਢ ਸਾਲ ਦੀ ਸੀ ਤਾਂ ਇੱਕ ਬਿਮਾਰੀ ਕਾਰਣ ਉਸਦੀ ਨਿਗ੍ਹਾ ਅਤੇ ਸੁਣਨ ਸ਼ਕਤੀ ਸਦਾ ਲਈ ਖਤਮ ਹੋ ਗਈਆਂ।

ਹੈਲਨ ਕੈਲਰ, ਘਾਟਾਂ, ਕਮਜੋਰੀਆਂ ਅਤੇ ਮੁਸਕਿਲਾਂ ਦੇ ਅੱਗੇ ਕਦੇ ਹਾਰ ਨਾ ਮੰਨਣ ਵਾਲੇ ਜਜ਼ਬੇ ਦੀ ਠੋਸ ਮਿਸਾਲ ਹੈ। ਉਹ ਸਰੀਰਕ ਊਣਤਾਈਆਂ ਵਾਲੇ ਲੱਖਾਂ ਲੋਕਾਂ ਲਈ ਪ੍ਰੇਰਣਾ ਸ੍ਰੋਤ ਹੈ ਕਿ ਦੇਖਣ ਅਤੇ ਸੁਣਨ ਦੀਆਂ ਦੋਵੇਂ ਮਹੱਤਵਪੂਰਨ ਗਿਆਨ ਇੰਦਰੀਆਂ ਗੁਆ ਲੈਣ ਦੇ ਬਾਵਜੂਦ, ਉਹ ਜ਼ਿੰਦਗੀ ਨੂੰ ਜਾਨਣ ਅਤੇ ਮਾਨਣ ਵਿੱਚ ਕਿਵੇਂ ਕਾਮਯਾਬ ਹੋਈ। ਉਸ ਨੇ 40 ਦੇਸ਼ਾਂ ਦੀ ਯਾਤਰਾ ਕਰਕੇ ਅਤੇ ਲੈਕਚਰ ਦੇ ਕੇ ਉਥੋਂ ਦੇ ਲੋਕਾਂ ਵਿੱਚ ਉਤਸ਼ਾਹ ਭਰਿਆ, ਅਨੇਕਾਂ ਕਿਤਾਬਾਂ ਅਤੇ ਆਰਟੀਕਲ ਲਿਖ ਕੇ ਅੰਗਹੀਣਾਂ ਤੋਂ ਇਲਾਵਾ ਆਮ ਲੋਕਾਂ ਨੂੰ ਵੀ ਸਾਰਥਿਕ ਜ਼ਿੰਦਗੀ ਜਿਉਣ ਦੀ ਸੇਧ ਦਿੱਤੀ। ਵਿਗਿਆਨੀ ਗ੍ਰਾਹਮ ਬੈੱਲ (ਟੈਲੀਫ਼ੋਨ ਦਾ ਕਾਢਕਾਰ), ਮਹਾਨ ਕਲਾਕਾਰ ਚਾਰਲੀ ਚੈਪਲਿਨ ਅਤੇ ਉੱਘਾ ਲੇਖਕ ਮਾਰਕ ਟਵੇਨ ਉਸ ਦੇ ਦੋਸਤ ਹੋਣ ’ਤੇ ਮਾਣ ਮਹਿਸੂਸ ਕਰਦੇ ਸਨ। ਉਸ ਦੇ ਸੋਸ਼ਲਿਸਟ ਵਿਚਾਰਾਂ ਦੇ ਬਾਵਜੂਦ ਉਸ ਦੇ ਜੀਵਨ ਕਾਲ ਵਿੱਚ ਬਣੇ ਅਮਰੀਕਾ ਦੇ ਸਾਰੇ ਰਾਸ਼ਟਰਪਤੀਆਂ ਨੇ ਉਸ ਨਾਲ ਮੁਲਾਕਾਤਾਂ ਕੀਤੀਆਂ। ਉਸ ਨੇ ਦ੍ਰਿਸ਼ਟੀਹੀਣ ਲੋਕਾਂ ਲਈ ਸੰਸਥਾਵਾਂ ਸਥਾਪਿਤ ਕੀਤੀਆਂ ਅਤੇ ਫੰਡ ਇਕੱਠੇ ਕਰਕੇ ਉਨ੍ਹਾਂ ਦੀ ਭਲਾਈ ’ਤੇ ਲਗਾਏ। ਉਸ ਦੀ ਜੀਵਨ

ਕਹਾਣੀ ਸਚਮੁੱਚ ਹੀ ਅਸੰਭਵ ਨੂੰ ਸੰਭਵ ਕਰਨ ਵਾਲੀ ਹਿੰਮਤ ਅਤੇ ਹੌਂਸਲੇ ਦੀ ਕਹਾਣੀ ਹੈ।

ਇਹ ਸਭ ਕੁਝ ਸੌਖਾ ਨਹੀਂ ਹੋ ਗਿਆ ਸੀ। ਇਸ ਪਿੱਛੇ ਉਸ ਦੇ ਦ੍ਰਿੜ ਨਿਸਚੇ, ਜਨੂੰਨ ਅਤੇ ਸਖਤ ਮਿਹਨਤ ਦਾ ਰੋਲ ਹੈ। ਜਿਸ ਵਿਅਕਤੀ ਦੀਆਂ ਅੱਖਾਂ ਦੀ ਰੋਸ਼ਨੀ ਨਾ ਹੋਵੇ ਉਸ ਦੇ ਕੰਨ ਬਹੁਤ ਸੰਵੇਦਨਸ਼ੀਲ ਹੋ ਜਾਂਦੇ ਹਨ। ਆਪਣੀ ਸੁਣਨ ਦੀ ਵਧੀ ਸ਼ਕਤੀ ਨਾਲ ਉਹ ਆਸੇ ਪਾਸੇ ਦੇ ਸੰਸਾਰ ਨੂੰ ਮਹਿਸੂਸ ਕਰਨ ਦੇ ਯੋਗ ਹੋ ਜਾਂਦਾ ਹੈ। ਪਰ ਇਥੇ ਤਾਂ ਸੁਣਨ ਸ਼ਕਤੀ ਵੀ ਪੂਰੀ ਤਰ੍ਹਾਂ ਖਤਮ ਸੀ, ਫਿਰ ਉਸ ਦਾ ਬਾਹਰੀ ਸੰਸਾਰ ਨਾਲ ਰਾਬਤਾ ਕਿਵੇਂ ਬਣੇ? ਇਸ ਤੋਂ ਅੱਗੇ, ਜੇ ਬਚਪਨ ਤੋਂ ਹੀ ਤੁਸੀਂ ਕੋਈ ਸ਼ਬਦ ਨਹੀਂ ਸੁਣਿਆ ਤਾਂ ਬੋਲਣ ਦੀ ਸਮਰੱਥਾ ਵੀ ਵਿਕਸਿਤ ਨਹੀਂ ਹੁੰਦੀ। ਸੋ ਇਹ ਮਸਲਾ ਲੈ ਕੇ ਉਸ ਦਾ ਪਿਤਾ ਉੱਘੇ ਵਿਗਿਆਨੀ ਗ੍ਰਾਹਮ ਬੈੱਲ ਕੋਲ ਗਿਆ ਜੋ ਬੋਲਿਆਂ ਦੇ ਲਈ ਕੰਮ ਕਰ ਰਿਹਾ ਸੀ। ਸੁਣ ਨਾ ਸਕਣ ਵਾਲਿਆਂ ਨੂੰ ਤਾਂ ਬੁੱਲ੍ਹਾਂ ਦੀ ਹਰਕਤ ਤੋਂ ਸ਼ਬਦ ਸਮਝਣੇ (Lip reading) ਅਤੇ ਇਸ਼ਾਰਿਆਂ ਵਾਲੀ ਭਾਸ਼ਾ (Sign language) ਸਿਖਾਈ ਜਾ ਸਕਦੀ ਹੈ ਪਰ ਜੋ ਬੱਚਾ ਦੇਖ ਨਹੀਂ ਸਕਦਾ ਉਸ ਨੂੰ ਕਿਵੇਂ ਸਿਖਾਇਆ ਜਾਵੇ? ਆਖਰ ਗ੍ਰਾਹਮ ਬੈੱਲ ਨੇ ਹੈਲਨ ਦੇ ਪਿਤਾ ਨੂੰ ਨੇਤਰਹੀਣਾਂ ਦੇ ਪਾਰਕਿਨਜ਼ ਇੰਸਟੀਚਿਊਟ ਵਿਖੇ ਜਾਣ ਦੀ ਸਲਾਹ ਦਿੱਤੀ। ਇਸ ਇੰਸਟੀਚਿਊਟ ਵਾਲਿਆਂ ਨੇ ਆਪਣੀ ਇੱਕ ਸਾਬਕਾ ਵਿਦਿਆਰਥਣ, 20 ਸਾਲ ਦੀ ਐਨੀ ਸੁਲੀਵਾਨ, ਨੂੰ ਹੈਲਨ ਨੂੰ ਸਿਖਿਅਤ ਕਰਨ ਲਈ ਭੇਜਿਆ।

ਇਸ ਐਨੀ ਸੁਲੀਵਾਨ ਦੇ ਆਉਣ ਨਾਲ ਹੈਲਨ ਦੀ ਜ਼ਿੰਦਗੀ ਪੂਰੀ ਤਰ੍ਹਾਂ ਬਦਲ ਗਈ। ਜੇ ਹੈਲਨ ਕੈਲਰ ਵਿੱਚ ਜਿਗਿਆਸਾ ਅਤੇ ਸਿੱਖਣ ਦੀ ਬਹੁਤ ਪ੍ਰਤਿਭਾ ਸੀ ਤਾਂ ਐਨੀ ਨੇ ਜਿੰਨੇ ਸਬਰ, ਮਿਹਨਤ ਅਤੇ ਨਵੇਂ ਨਵੇਂ ਢੰਗਾਂ ਨਾਲ ਉਸ ਨੂੰ

ਸਿਖਾਇਆ ਇਹ ਵੀ ਆਪਣੀ ਮਿਸਾਲ ਆਪ ਸੀ। ਅਸਲ ਵਿੱਚ ਐਨੀ ਖ਼ੁਦ ਵੀ ਹੈਲਨ ਵਰਗੀਆਂ ਹਾਲਤਾਂ ਵਿਚੋਂ ਲੰਘੀ ਸੀ। ਉਸ ਦੀ ਵੀ ਪੰਜ ਸਾਲ ਦੀ ਉਮਰ ਵਿੱਚ ਹੋਈ ਬਿਮਾਰੀ ਕਾਰਣ ਨਜ਼ਰ ਬਹੁਤ ਘੱਟ ਰਹਿ ਗਈ ਸੀ ਜੋ ਪਾਰਕਿਨਜ਼ ਇੰਸਟੀਚਿਊਟ ਵਿਖੇ ਹੋਏ ਇਲਾਜ ਨਾਲ ਕੁਝ ਹੱਦ ਤੀਕ ਠੀਕ ਹੋਈ ਸੀ। ਐਨੀ ਮਾਰਚ 1887 ਵਿੱਚ ਹੈਲਨ ਕੋਲ ਆਈ ਤਾਂ ਉਸ ਨੇ ਇੱਕ ਗੁੱਡੀ ਹੈਲਨ ਦੀ ਗੋਦੀ ਵਿੱਚ ਰੱਖੀ ਅਤੇ ਨਾਲ ਹੀ ਹੈਲਨ ਦੇ ਹੱਥ ਉੱਤੇ ਇਸ ਲਈ ਅੰਗਰੇਜ਼ੀ ਸ਼ਬਦ ‘ਡੌਲ’ ਲਿਖ ਦਿੱਤਾ। ਉਹ ਜਿਸ ਵਸਤੂ ਨੂੰ ਹੈਲਨ ਦਾ ਹੱਥ ਲਗਾਉਂਦੀ ਉਸ ਦਾ ਨਾਮ ਹੈਲਨ ਦੀ ਤਲੀ ਉੱਤੇ ਲਿਖ ਦਿੰਦੀ। ਪਰ ਸ਼ਬਦਾਂ ਦੇ ਸੰਸਾਰ ਨਾਲ ਹੈਲਨ ਦਾ ਕਦੇ ਵਾਹ ਹੀ ਨਹੀਂ ਪਿਆ ਸੀ ਸੋ ਉਹ ਨਹੀਂ ਸਮਝ ਰਹੀ ਸੀ ਕਿ ਹਰ ਵਸਤੂ ਲਈ ਕੋਈ ਸ਼ਬਦ ਹੁੰਦਾ ਹੈ। ਉਹ ਇਸ ਖੇਡ ਤੋਂ ਅੱਕ ਗਈ ਅਤੇ ਇੱਕ ਦਿਨ ਜਦ ਐਨੀ ਉਸ ਨੂੰ ਮੱਗ ਸ਼ਬਦ ਸਿਖਾ ਰਹੀ ਸੀ ਤਾਂ ਉਸ ਨੇ ਖਿਝ ਕੇ ਮੱਗ ਚਲਾ ਕੇ ਮਾਰਿਆ ਅਤੇ ਤੋੜ ਦਿੱਤਾ। ਪਰ ਐਨੀ ਨੇ ਧੀਰਜ ਨਾ ਛੱਡਿਆ ਉਹ ਉਸ ਨੂੰ ਸ਼ਾਂਤ ਕਰਨ ਲਈ ਬਾਗ ਵਿੱਚ ਲੈ ਗਈ। ਉਥੇ ਉਸ ਨੇ ਹੈਲਨ ਦੇ ਹੱਥ ਨੂੰ ਪਾਣੀ ਦੀ ਟੂਟੀ ਹੇਠ ਕੀਤਾ, ਹੈਲਨ ਨੂੰ ਹੱਥ ਉੱਤੇ ਪੈਂਦਾ ਪਾਣੀ ਵਧੀਆ ਲੱਗਿਆ, ਐਨੀ ਨੇ ਮੌਕਾ ਵੇਖ ਕੇ ਉਸ ਦੇ ਦੂਸਰੇ ਹੱਥ ਉੱਤੇ ਪਾਣੀ ਸ਼ਬਦ ਲਿਖ ਦਿੱਤਾ। ਬੱਸ ਇਥੋਂ ਹੈਲਨ ਦੇ ਸਿੱਖਣ ਦਾ ਰਾਹ ਇੱਕਦਮ ਖੁੱਲ੍ਹ ਗਿਆ, ਉਹ ਪਾਣੀ ਸ਼ਬਦ ਸਿੱਖ ਕੇ ਐਨਾ ਉਤਸ਼ਾਹਿਤ ਹੋਈ ਕਿ ਹਰ ਰਸਤੇ ਵਿੱਚ ਆਉਂਦੀ ਹਰ ਵਸਤੂ ਨੂੰ ਹੱਥ ਲਗਾ ਕੇ ਪੁੱਛਣ ਲੱਗੀ ਕਿ ਇਹ ਕੀ ਹੈ। ਸਵਾ ਕੁ ਸਾਲ ਘਰ ਵਿੱਚ ਇਸ ਤਰ੍ਹਾਂ ਸਿੱਖਣ ਤੋਂ ਬਾਅਦ ਉਸ ਨੇ ਪਾਰਕਿਨਜ਼ ਇੰਸਟੀਚਿਊਟ ਵਿਖੇ ਦੂਸਰੇ ਨੇਤਰਹੀਣ ਬੱਚਿਆਂ ਦੇ ਸੰਗ ਪੜ੍ਹਾਈ ਸ਼ੁਰੂ ਕਰ ਦਿੱਤੀ। 1894 ਵਿੱਚ ਉਸ ਨੇ ਨਿਊਯਾਰਕ ਜਾ ਕੇ ਬੋਲਿਆਂ ਦੇ ਸਕੂਲ ਵਿੱਚ

ਸਿਖਲਾਈ ਸ਼ੁਰੂ ਕਰ ਦਿੱਤੀ। ਸੁਣਨ ਸ਼ਕਤੀ ਨਾ ਹੋਣ ਵਾਲੇ ਬੋਲਣ ਵਾਲੇ ਦੇ ਬੁੱਲ੍ਹਾਂ ਦੀ ਹਰਕਤਾਂ ਤੋਂ ਉਸ ਵੱਲੋਂ ਬੋਲੇ ਸ਼ਬਦ ਸਮਝ ਲੈਂਦੇ ਹਨ। ਹੈਲਨ ਦੇਖ ਤਾਂ ਸਕਦੀ ਨਹੀਂ ਸੀ ਪਰ ਉਸ ਨੇ ਆਪਣੇ ਹੱਥਾਂ ਦੀ ਛੂਹਣ ਸ਼ਕਤੀ ਨੂੰ ਐਨਾ ਵਿਕਸਿਤ ਕਰ ਲਿਆ ਕਿ ਉਹ ਬੋਲਣ ਵਾਲੇ ਦੇ ਚਿਹਰੇ ਉਤੇ ਹੱਥ ਰੱਖ ਕੇ, ਬੱਲ੍ਹਾਂ ਅਤੇ ਚਿਹਰੇ ਦੀਆਂ ਹਰਕਤਾਂ ਨੂੰ ਅਨੁਭਵ ਕਰਕੇ, ਉਨ੍ਹਾਂ ਦੀ ਕਹੀ ਗੱਲ ਨੂੰ ਸਮਝਣ ਦੇ ਸਮਰੱਥ ਹੋ ਗਈ। ਇਸੇ ਤਰ੍ਹਾਂ ਉਸ ਨੇ ਹੱਥਾਂ ਦੀ ਛੂਹ ਰਾਹੀਂ ਇਸ਼ਾਰਿਆਂ ਦੀ ਭਾਸ਼ਾ ਵੀ ਸਿੱਖ ਲਈ।

ਇਸ ਤੋਂ ਬਾਅਦ ਉਹ ਕਾਲਜ ਵਿੱਚ ਦਾਖਲ ਹੋ ਗਈ। ਕਾਲਜ ਵਿੱਚ ਪ੍ਰੋਫੈਸਰ ਵੱਲੋਂ ਬੋਲੇ ਜਾ ਰਹੇ ਲੈਕਚਰ ਨੂੰ ਨਾਲ ਨਾਲ ਉਸ ਦੇ ਹੱਥਾਂ ਉਤੇ ਲਿਖਿਆ ਜਾਂਦਾ। ਇਸ ਤਰ੍ਹਾਂ ਪੜ੍ਹਾਈ ਕਰਨਾ ਕੋਈ ਸੌਖਾ ਕਾਰਜ ਨਹੀਂ ਸੀ। ਪ੍ਰੋਫੈਸਰ ਤੇਜ ਬੋਲਦੇ, ਓਨੀ ਤੇਜੀ ਨਾਲ ਸਭ ਕੁਝ ਹੱਥਾਂ ਉੱਤੇ ਲਿਖਿਆ ਨਹੀਂ ਜਾ ਸਕਦਾ ਸੀ, ਫਿਰ ਹੱਥ ਦੀਆਂ ਤਲੀਆਂ ਉੱਤੇ ਉਂਗਲਾਂ ਨਾਲ ਲਿਖੇ ਨੂੰ ਸਿੱਧਾ ਦਿਮਾਗ ਵਿੱਚ ਹੀ ਸਾਂਭਣਾ ਪੈਂਦਾ ਸੀ। ਇਸ ਦੇ ਬਾਵਜੂਦ ਉਹ ਵੱਖ ਵੱਖ ਵਿਸ਼ਿਆਂ ਦਾ ਗਿਆਨ ਹਾਸਲ ਕਰਦੀ ਗਈ ਅਤੇ 1904 ਵਿੱਚ ਉਸ ਨੇ ਹਾਵਰਡ ਯੂਨੀਵਰਸਿਟੀ ਦੇ ਰੈੱਡਕਲਿੱਫ ਕਾਲਜ ਵਿਚੋਂ ਗਰੈਜੂਏਸ਼ਨ ਦੀ ਡਿਗਰੀ ਹਾਸਲ ਕਰ ਲਈ। ਉਹ ਇਹ ਸਾਰਾ ਕੁਝ ਕਰਨ ਦੇ ਕਿਵੇਂ ਸਮਰੱਥ ਹੁੰਦੀ ਗਈ, ਆਮ ਆਦਮੀ ਨੂੰ ਤਾਂ ਇਸ ਦੀ ਕਲਪਨਾ ਕਰਨੀ ਵੀ ਮੁਸ਼ਕਿਲ ਲਗਦੀ ਹੈ।

ਅਸਲ ਵਿੱਚ ਉਸ ਦੀਆਂ ਸਾਰੀਆਂ ਪ੍ਰਾਪਤੀਆਂ ਵਿੱਚ ਉਸ ਦੀ ਅਧਿਆਪਕਾ ਐਨੀ ਸੁਲੀਵਾਨ ਦੀ ਵੱਡੀ ਦੇਣ ਹੈ। ਚਾਹੇ ਬਾਅਦ ਵਿੱਚ ਉਸ ਨੇ ਅੰਗਹੀਣਾਂ ਦੇ ਹੋਰ ਮਾਹਿਰਾਂ ਪਾਸੋਂ ਵੀ ਸਿੱਖਿਆ ਹਾਸਲ ਕੀਤੀ ਪਰ ਉਸ ਦਾ

ਬਾਹਰੀ ਸੰਸਾਰ ਨਾਲ ਰਾਬਤਾ ਬਨਾਉਣ ਅਤੇ ਸਿੱਖਣ ਦਾ ਰਸਤਾ ਖੋਲ੍ਹਣ ਵਾਲੀ ਐਨੀ ਸੁਲੀਵਾਨ ਹੀ ਸੀ। ਇਹ ਐਨੀ ਸੁਲੀਵਾਨ 1936 ਵਿੱਚ ਆਪਣੀ ਮੌਤ ਤੱਕ ਉਸ ਦੀ ਸਾਥਣ ਵਜੋਂ ਹੈਲਨ ਦੇ ਨਾਲ ਹੀ ਰਹੀ।

ਇਸ ਦੌਰਾਨ ਹੈਲਨ ਕੈਲਰ ਨੇ ਬੋਲਣਾ ਵੀ ਸਿੱਖਿਆ। ਮਨੁੱਖ ਦੂਸਰਿਆਂ ਵੱਲੋਂ ਬੋਲੇ ਸ਼ਬਦਾਂ ਨੂੰ ਸੁਣ ਸੁਣ ਕੇ ਹੀ ਬੋਲਣਾ ਸਿਖਦਾ ਹੈ, ਇਸੇ ਕਰਕੇ ਜੋ ਬਚਪਨ ਤੋਂ ਹੀ ਸੁਣਨ ਸ਼ਕਤੀ ਤੋਂ ਮਹਿਰੂਮ ਹੁੰਦੇ ਹਨ ਉਹ ਬੋਲਣਾ ਵੀ ਨਹੀਂ ਸਿੱਖ ਸਕਦੇ, ਪਰ ਹੈਲਨ ਨੇ ਇਥੇ ਵੀ ਹਾਰ ਨਹੀਂ ਮੰਨੀ। ਉਸ ਨੇ ਦੂਸਰਿਆਂ ਦੇ ਚਿਹਰੇ ਅਤੇ ਬੁੱਲ੍ਹਾਂ ਦੀਆਂ ਹਰਕਤਾਂ ਨੂੰ ਹੱਥਾਂ ਨਾਲ ਛੂਹ ਕੇ ਮਨ ਵਿੱਚ ਵਸਾਇਆ ਅਤੇ ਉਨ੍ਹਾਂ ਦੀ ਨਕਲ ਕਰ ਕੇ ਬੋਲਣ ਦਾ ਅਭਿਆਸ ਕੀਤਾ। ਉਸ ਦੇ ਬੋਲ ਸਪਸ਼ਟ ਨਹੀਂ ਹੁੰਦੇ ਸਨ ਅਤੇ ਉਸ ਦੇ ਉਚਾਰਣ ਨੂੰ ਸਮਝਣ ਵਾਲਾ ਇੱਕ ਸਹਾਇਕ ਉਸ ਦੀਆਂ ਕਹੀਆਂ ਗੱਲਾਂ ਨੂੰ ਦੁਹਰਾ ਕੇ ਸਪਸ਼ਟ ਕਰਦਾ। ਪਰ ਇਸ ਦੇ ਬਾਵਜੂਦ ਸਾਰੇ ਸੰਸਾਰ ਵਿੱਚ ਉਸ ਦੇ ਲੈਕਚਰ ਕਰਨ ਦੀ ਮੰਗ ਆਉਂਦੀ ਰਹਿੰਦੀ। ਅਸਲ ਵਿੱਚ ਉਸ ਦਾ ਸੰਘਰਸ਼ ਅਤੇ ਪ੍ਰਾਪਤੀਆਂ ਐਨੀਆਂ ਵਿਲੱਖਣ ਸਨ ਅਤੇ ਉਸ ਦੇ ਕਹੇ ਸ਼ਬਦਾਂ ਦੇ ਅਰਥ ਐਨੇ ਮਹੱਤਵਪੂਰਨ ਹੁੰਦੇ ਸਨ ਕਿ ਉਸ ਦੇ ਭਾਸ਼ਨ ਲੋਕਾਂ ਨੂੰ ਜੀਵਨ ਪ੍ਰਤੀ ਉਤਸ਼ਾਹ ਨਾਲ ਭਰ ਦਿੰਦੇ।

ਹੈਲਨ ਕੈਲਰ ਰਾਜਸੀ ਤੌਰ ’ਤੇ ਵੀ ਪੂਰੀ ਤਰ੍ਹਾਂ ਚੇਤਨ ਸੀ। ਉਹ ਸੋਸ਼ਲਿਸਟ ਪਾਰਟੀ ਦੀ ਮੈਂਬਰ ਸੀ ਅਤੇ ਔਰਤਾਂ ਨੂੰ ਵੋਟ ਦੇ ਹੱਕ ਦਿਵਾਉਣ, ਮਜਦੂਰ ਜਥੇਬੰਦੀਆਂ ਅਤੇ ਅਮਨ ਲਹਿਰ ਦੀ ਜੋਰਦਾਰ ਸਮਰਥਕ ਸੀ। ਜਿਹੜੀ ਸਰਮਾਏਦਾਰੀ ਪ੍ਰੈਸ ਉਸ ਦੇ ਹੌਂਸਲੇ ਅਤੇ ਬੁੱਧੀ ਦੀ ਪ੍ਰਸੰਸਾ ਕਰਦੀ ਨਹੀਂ ਸੀ ਥਕਦੀ ਜਦ ਉਹ ਸੋਸ਼ਲਿਸਟ ਵਿਚਾਰਾਂ ਦਾ ਪ੍ਰਗਟਾਵਾ ਕਰਦੀ ਤਾਂ ਉਹੀ ਪ੍ਰੈਸ ਉਸ ਦੀਆਂ

ਕਮੀਆਂ ਲੱਭਣ ਲੱਗ ਪੈਂਦੀ। ਜਿਵੇਂ ਬਰੁੱਕਲਿਨ ਈਗਲ ਨਾਮ ਦੇ ਅਖ਼ਬਾਰ ਦੇ ਇੱਕ ਪੱਤਰਕਾਰ ਬਾਰੇ ਹੈਲਨ ਨੇ ਲਿਖਿਆ -

'ਮੇਰੇ ਰਾਜਸੀ ਵਿਚਾਰ ਜਾਨਣ ਤੋਂ ਪਹਿਲਾਂ ਜਦ ਉਹ ਮੈਨੂੰ ਮਿਲਿਆ ਤਾਂ ਉਸ ਨੇ ਮੇਰੀ ਐਨੀ ਪ੍ਰਸੰਸਾ ਕੀਤੀ ਕਿ ਮੈਨੂੰ ਸੰਗ ਆਉਣ ਲੱਗ ਪਈ। ਪਰ ਹੁਣ ਜਦ ਮੈਂ ਸੋਸ਼ਲਿਜ਼ਮ ਦੇ ਹੱਕ ਵਿੱਚ ਵਿਚਾਰਾਂ ਦਾ ਪ੍ਰਗਟਾਅ ਕੀਤਾ ਤਾਂ ਉਹ ਮੈਨੂੰ ਅਤੇ ਜਨਤਾ ਨੂੰ ਇਹ ਯਾਦ ਕਰਵਾਉਣ ਲੱਗ ਪਿਆ ਕਿ ਮੈਂ ਅੰਨ੍ਹੀ ਅਤੇ ਬੋਲੀ ਹਾਂ ਜਿਸ ਕਰਕੇ ਮੈਥੋਂ ਗਲਤ ਫੈਸਲੇ ਹੋਣੇ ਸੁਭਾਵਿਕ ਹੀ ਹਨ। ਉਸ ਨੂੰ ਮਿਲਣ ਤੋਂ ਬਾਅਦ ਦੇ ਸਾਲਾਂ ਵਿੱਚ ਮੇਰੀ ਬੁੱਧੀ ਸੁੰਗੜ ਗਈ ਹੈ?.....ਓਹ ਬੇਤੁਕੇ *ਬਰੁੱਕਲਿਨ ਈਗਲ* ! ਸਮਾਜਿਕ ਤੌਰ 'ਤੇ ਅੰਨ੍ਹਾ ਅਤੇ ਬੋਲਾ ਅਖ਼ਬਾਰ, ਜੋ ਇੱਕ ਨਾਕਾਬਿਲੇ ਬਰਦਾਸ਼ਤ ਪ੍ਰਬੰਧ ਦਾ ਪੱਖ ਪੂਰ ਰਿਹਾ ਹੈ, ਅਜਿਹਾ ਪ੍ਰਬੰਧ ਜੋ ਸਰੀਰਕ ਅੰਨ੍ਹੇਪਣ ਅਤੇ ਬੋਲੇਪਣ ਦਾ ਵੱਡਾ ਕਾਰਣ ਹੈ।'

ਆਪਣੇ ਮਿਸਾਲੀ ਜੀਵਨ ਨਾਲ ਲੋਕਾਂ ਵਿੱਚ ਉਤਸ਼ਾਹ ਭਰਦੀ ਇਸ ਵਿਲੱਖਣ ਸ਼ਖ਼ਸੀਅਤ ਦੀ ਜ਼ਿੰਦਗੀ ਦਾ 1 ਜੂਨ 1968 ਨੂੰ ਅੰਤ ਹੋ ਗਿਆ, ਪਰ ਉਸ ਦੀਆਂ ਕੁਦਰਤ ਨਾਲ ਸੰਘਰਸ਼ ਕਰ ਕੇ ਕੀਤੀਆਂ ਪ੍ਰਾਪਤੀਆਂ ਮਨੁੱਖਤਾ ਲਈ ਹਮੇਸ਼ਾਂ ਪ੍ਰੇਰਣਾ ਸ੍ਰੋਤ ਬਣੀਆਂ ਰਹਿਣਗੀਆਂ।